# ਨਵੀਨ ਪੰਜਾਬੀ

## ਭਾਗ – 8



ਹੇਮਕੁੰਟ

# ਨਵੀਨ ਪੰਜਾਬੀ

## ਭਾਗ – 8

ਲੇਖਿਕਾ
ਪ੍ਰਭਜੋਤ ਕੌਰ




ਹੇਮਕੁੰਟ ਪ੍ਰੈਸ
ਏ– 78 ਨਾਰਾਇਣਾ ਇੰਡਸਟਰੀਅਲ ਏਰੀਆ ਫੇਜ਼–1 ਨਵੀਂ ਦਿੱਲੀ–110 028

# ਦੋ ਸ਼ਬਦ

ਸਿੱਖਿਆ ਦਾ ਸਭ ਤੋਂ ਮੁਖ ਉਦੇਸ਼ ਆਚਾਰ ਦੀ ਉਸਾਰੀ ਸਮਝਿਆ ਜਾਂਦਾ ਹੈ—ਉਹ ਆਚਾਰ ਜਿਹੜਾ ਸਚਾਈ, ਸੁਦਰਤਾ ਤੇ ਨੇਕੀ ਤੇ ਅਧਾਰਿਤ ਹੋਵੇ। ਗੁਰੂ ਨਾਨਕ ਸਾਹਿਬ ਨੇ ਫੁਰਮਾਇਆ ਹੈ :—

"ਸਚਹੁ ਉਰੈ ਸਭ ਕੋ
ਉਪਰਿ ਸੱਚ ਆਚਾਰੁ ॥"

ਸੱਚਾਈ ਦਾ ਜੀਵਨ ਸਭ ਤੋਂ ਵਧੀਆ ਜੀਵਨ ਹੈ। ਇਕ ਠੀਕ ਸੁਸ਼ਿਖਸ਼ਿਤ ਪੁਰਸ਼ ਨੂੰ ਸਚਾਈ ਦਾ ਜੀਵਨ ਹੀ ਬਿਤਾਉਣਾ ਚਾਹੀਦਾ ਹੈ। ਉਹ ਬੇਈਮਾਨੀ, ਧੋਖੇ ਤੇ ਫ਼ਰੇਬ ਤੋਂ ਦੂਰ ਰਹੇ। ਆਪਣੇ ਕੰਮ ਵਿੱਚ ਤੇ ਆਪਣੇ ਆਲੇ ਦੁਆਲੇ ਖ਼ੂਬਸੂਰਤੀ ਪੈਦਾ ਕਰੇ। ਉਸ ਨੂੰ ਆਪਣੇ ਸਾਥੀਆਂ ਨਾਲ ਤੇ ਛੋਟੇ ਵੱਡਿਆਂ ਨਾਲ ਨੇਕੀ, ਰਹਿਮ ਦਿਲੀ ਤੇ ਹਮਦਰਦੀ ਵਾਲਾ ਸਲੂਕ ਕਰਨਾ ਚਾਹੀਦਾ ਹੈ।

ਨਵੀਨ ਪੰਜਾਬੀ ਪੁਸਤਕਾਂ ਵਿੱਚ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ ਕਿ ਜੋ ਕਹਾਣੀਆਂ ਆਦਿ ਚੁਣੀਆਂ ਜਾਣ, ਉਨ੍ਹਾਂ ਵਿੱਚ ਨੇਕ ਤੇ ਸੁੰਦਰ ਜੀਵਨ ਬਿਤਾਉਣ ਦੀ ਪ੍ਰੇਰਨਾ ਮਿਲੇ। ਕਹਾਣੀਆਂ ਤੋਂ ਇਲਾਵਾ ਦੂਜੇ ਲੇਖਾਂ ਵਿੱਚ ਵੀ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਰੋਚਕ ਹੋਣ ਤੇ ਅਗੇ ਵੱਧਣ ਦਾ ਉਤਸ਼ਾਹ ਦੇਣ।

ਪੰਜਾਬੀ ਜ਼ਬਾਨ ਇਕ ਬੜੀ ਜੀਉਂਦੀ ਜਾਗਦੀ ਤੇ ਜ਼ੋਰਦਾਰ ਜ਼ਬਾਨ ਹੈ। ਆਰੀਅਨ, ਸਿਥੀਅਨ, ਪਾਰਥੀਅਨ, ਹੂਨ ਤੇ ਯੂਨਾਨੀ ਪੰਜਾਬ ਵਿੱਚ ਆਏ। ਉਹ ਆਪਣੀ ਸਭਿਅਤਾ ਤੇ ਬੋਲੀ ਦਾ ਅਸਰ ਪੰਜਾਬੀ ਤੇ ਛੱਡ ਗਏ। ਫੇਰ ਮੁਸਲਮਾਨ, ਅਰਬ, ਪਠਾਨ, ਈਰਾਨੀ ਤੇ ਮੁਗ਼ਲ ਆਏ। ਬਹੁਤ ਸਾਰੇ ਫ਼ਾਰਸੀ, ਪਸ਼ਤੋ ਤੇ ਅਰਬੀ ਦੇ ਲਫ਼ਜ਼ ਪੰਜਾਬੀ ਵਿੱਚ ਜਜ਼ਬ ਹੋ ਕੇ ਘੁਲ ਮਿਲ ਗਏ। ਸੌ ਸਾਲਾਂ ਦੇ ਅੰਗਰੇਜ਼ੀ ਰਾਜ ਨੇ ਕਈ ਅੰਗਰੇਜ਼ੀ ਦੇ ਲਫ਼ਜ਼ ਵੀ ਪੰਜਾਬੀ ਵਿੱਚ ਰਲਾ ਦਿੱਤੇ। ਇਸ ਤਰ੍ਹਾਂ ਪੰਜਾਬੀ ਜ਼ਬਾਨ ਬੜੀ ਜ਼ੋਰ ਵਾਲੀ ਬਣ ਗਈ।

ਹਿੰਦੁਸਤਾਨ ਦੇ ਆਜ਼ਾਦ ਹੋਣ ਮਗਰੋਂ ਇਹ ਕੋਸ਼ਿਸ ਹੋ ਰਹੀ ਹੈ ਕਿ ਪੰਜਾਬੀ ਵਿੱਚੋਂ ਦੂਜੀਆਂ ਜ਼ਬਾਨਾਂ ਦੇ ਲਫ਼ਜ਼ ਕੱਢ ਦਿੱਤੇ ਜਾਣ। ਪਰ ਇਹ ਪਾਲਿਸੀ ਠੀਕ ਨਹੀਂ। ਇਸ ਤਰ੍ਹਾਂ ਕਰਨ ਨਾਲ ਪੰਜਾਬੀ ਕਮਜ਼ੋਰ ਤੇ ਬੇਹਿਸ ਜ਼ਬਾਨ ਬਣ ਕੇ ਰਹਿ ਜਾਏਗੀ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਨੂੰ ਖੜੀ ਬੋਲੀ ਦੇ ਨੇੜੇ ਤੋਂ ਨੇੜੇ ਰਖਿਆ ਜਾਏ।

ਨਵੀਂ ਦਿੱਲੀ

15 ਜਨਵਰੀ; 1976 ਪ੍ਰਭਜੋਤ ਕੌਰ

# ਤਤਕਰਾ

# ਰੇਲ ਦਾ ਸਫ਼ਰ

ਉਸ ਦਿਨ ਮੇਰੇ ਇਕ ਮਿੱਤਰ ਆਏ । ਉਹ ਸਿੱਖਿਆ ਸੰਮੇਲਨ ਵਿੱਚ ਹਿੱਸਾ ਲੈਣ ਆਏ ਸਨ । ਮਿਲਣ ਤੇ ਸੁਖ-ਸਾਂਦ ਪੁਛਣ ਦੇ ਬਾਦ ਮੈਂ ਪੁਛਿਆ, "ਹੋਰ ਕੀ ਹਾਲ ਹੈ ?"

"ਹਾਲ ਚਾਲ ਬਹੁਤ ਹੀ ਖ਼ਰਾਬ ਹੈ। ਇਸ ਸਫ਼ਰ ਵਿੱਚ ਜੋ ਤਕਲੀਫ਼ ਉਠਾਈ ਹੈ, ਉਹ ਬਹੁਤ ਦਿਨਾਂ ਤਕ ਯਾਦ ਰਹੇਗੀ। ਊ ਹੂ ! ਹੁਣ ਤਾਂ ਮੈਂ ਘਰੋਂ ਬਾਹਰ ਪੈਰ ਨਾ ਕੱਢਾਂਗਾ ।"

"ਮੈਂ ਤਾਂ 1942 ਤੋਂ ਬਾਦ ਸਫ਼ਰ ਕੀਤਾ ਨਹੀਂ, ਪਰ ਸੁਣਿਆ ਹੈ ਕਿ ਹੁਣ ਸਫ਼ਰ ਕਰਨਾ ਬੜਾ ਮੁਸ਼ਕਲ ਹੈ ।"

"ਮੁਸ਼ਕਲ ! ਇਹ ਸਮਝ ਲਓ ਕਿ ਮੌਤ ਨਹੀਂ ਆਈ, ਨਹੀਂ ਤਾਂ ਹੋਰ ਕੋਈ ਕਸਰ ਬਾਕੀ ਨਹੀਂ ਰਹੀ। ਊ ਹੂੰ, ਹੁਣ ਮੈਂ ਕਦੇ ਸਫ਼ਰ ਨਹੀਂ ਕਰਾਂਗਾ ।"

"ਤੁਹਾਨੂੰ ਕੁਝ ਜ਼ਿਆਦਾ ਹੀ ਤਕਲੀਫ ਹੋਈ ਲਗਦੀ ਹੈ, ਨਹੀਂ ਤਾਂ ਲੋਕ ਰੋਜ਼ਾਨਾ ਸਫ਼ਰ ਕਰਦੇ ਹੀ ਹਨ ।"

"ਭਾਈ ਸਾਹਿਬ ! ਇਕ ਵਾਰੀ ਬਾਹਰ ਨਿਕਲ ਕੇ ਵੇਖੋ ਤਾਂ ਤੁਹਾਨੂੰ ਪਤਾ ਲੱਗੇ। ਕੀ ਇਸ ਨੂੰ ਸਫ਼ਰ ਕਹਿੰਦੇ ਹਨ ? ਇਹ ਤਾਂ ਕਰਮਾਂ ਦਾ ਭੋਗ ਹੈ, ਕਰਮਾਂ ਦਾ ਭੋਗ।"

"ਤੁਸੀਂ ਕਿਸ ਕਲਾਸ ਵਿੱਚ ਸਫ਼ਰ ਕੀਤਾ ਸੀ ?"

"ਇੰਟਰ ਕਲਾਸ ਵਿੱਚ । ਮੈਂ ਹਮੇਸ਼ਾਂ ਇਸੇ ਕਲਾਸ ਵਿੱਚ ਸਫ਼ਰ ਕਰਦਾ ਹਾਂ ।"

"ਤਦੇ ਤੁਹਾਨੂੰ ਇੰਨੀ ਤਕਲੀਫ਼ ਹੋਈ। ਸੈਕੰਡ ਕਲਾਸ ਦਾ ਟਿਕਟ ਲੈਂਦੇ ਤਾਂ ਇੰਨਾ ਕਸ਼ਟ ਨਾ ਹੁੰਦਾ ।"

"ਸੈਕੰਡ ਵਾਲੇ ਕਿਹੜਾ ਸੁਖ ਮਾਣਦੇ ਹਨ ! ਉਨ੍ਹਾਂ ਦੀ ਹਾਲਤ ਵੀ ਵੇਖੀ ਹੈ। ਹਾਂ, ਫ਼ਸਟ ਕਲਾਸ ਦਾ ਹਾਲ ਪਤਾ ਨਹੀਂ, ਉਸ ਵਿੱਚ ਕੁਝ

ਆਰਾਮ ਮਿਲਦਾ ਹੋਏ ਤਾਂ ਕਹਿ ਨਹੀਂ ਸਕਦੇ।''

''ਚੰਗਾ ! ਆਪਣੇ ਸਫ਼ਰ ਦਾ ਹਾਲ ਕੁਝ ਤਾਂ ਸੁਣਾਓ।''

''ਇਥੇ ਕੁਝ ਦੋਸਤਾਂ ਨੇ ਸ਼ਕਲ ਵੇਖ ਕੇ ਕਿਹਾ ਕਿ ਤੂੰ ਬੁੱਢਾ ਹੋ ਗਿਆ ਹੈਂ। ਪਰ ਅਸਲ ਗਲ ਇਹ ਹੈ ਕਿ ਇਸ ਸਫ਼ਰ ਨੇ ਮੈਨੂੰ ਇੰਨਾ ਥਕਾ ਦਿੱਤਾ ਹੈ ਕਿ ਹੁਲੀਆ ਹੀ ਵਿਗੜ ਗਿਆ। ਉ ਹੂੰ, ਹੁਣ ਮੈਂ ਕਦੇ ਵੀ ਸਫ਼ਰ ਨਹੀਂ ਕਰਾਂਗਾ।''

''ਖ਼ੈਰ ਕੁਝ ਤਾਂ ਸੁਣਾਓ।''



''ਕੀ ਸੁਣੋਗੇ ? ਪਹਿਲਾਂ ਤਾਂ ਗੱਡੀ ਵਿੱਚ ਸਵਾਰ ਹੋਣਾ ਹੀ ਕਿਲ੍ਹਾ ਫ਼ਤਹ ਕਰਨ ਦੇ ਬਰਾਬਰ ਸੀ। ਜਦੋਂ ਚੜ੍ਹਨ ਲੱਗੇ ਤਾਂ ਦਰਵਾਜ਼ਾ ਬੰਦ। ਕਾਰਨ ਇਹ ਸੀ ਕਿ ਦਰਵਾਜ਼ੇ ਤੇ ਇਕ ਸੱਜਣ ਦਾ ਸਾਮਾਨ ਅੜਿਆ ਪਿਆ ਸੀ। ਖ਼ੈਰ ! ਖਿੜਕੀ ਦੇ ਰਸਤੇ ਕਿਸੇ ਤਰ੍ਹਾਂ ਲੜ ਝਗੜ ਕੇ ਆਪਣਾ ਸਾਮਾਨ ਅੰਦਰ ਪਹੁੰਚਾਇਆ। ਡੱਬਾ ਖਚਾ ਖੱਚ ਭਰਿਆ ਪਿਆ ਸੀ। ਲੋਕ ਸਾਮਾਨ ਅੰਦਰ ਨਹੀਂ ਜਾਣ ਦੇ ਰਹੇ ਸਨ। ਪਰ ਜਦੋਂ ਸਾਮਾਨ ਅੰਦਰ ਪਹੁੰਚ ਗਿਆ ਤਾਂ ਆਪਣੇ ਸਵਾਰ ਹੋਣ ਦੀ ਵਾਰੀ ਆਈ। ਸਿਰਫ਼ ਖਿੜਕੀ ਦੇ ਰਸਤਿਉਂ ਹੀ ਅੰਦਰ ਜਾ ਸਕਦਾ ਸਾਂ। ਇਹ ਸੋਚ ਹੀ ਰਿਹਾ ਸਾਂ ਕਿ ਪਲੇਟਫ਼ਾਰਮ ਦੇ ਦੂਜੇ ਪਾਸਿਉਂ ਜਾ ਕੇ ਅੰਦਰ ਪਹੁੰਚਾਂ, ਕਿ ਇੰਨੀ ਦੇਰ ਵਿੱਚ ਗਾਰਡ ਨੇ ਸੀਟੀ ਦੇ ਦਿੱਤੀ।

"ਹੁਣ ਜੇ ਸਵਾਰ ਨਹੀਂ ਹੁੰਦਾ ਤਾਂ ਸਾਮਾਨ ਦੇ ਹਥੋਂ ਜਾਣ ਦਾ ਡਰ ਸੀ। ਆਖ਼ਰ ਜਿਹੜੇ ਸੱਜਣ ਮੈਨੂੰ ਸਟੇਸ਼ਨ ਤਕ ਛੱਡਣ ਆਏ ਸਨ, ਉਨ੍ਹਾਂ ਨੇ ਮੈਨੂੰ ਹੱਥਾਂ ਤੇ ਚੁੱਕ ਕੇ ਖਿੜਕੀ ਦੇ ਰਸਤਿਉਂ ਅੰਦਰ ਨੂੰ ਧੱਕਿਆ। ਹੁਣ ਅਗੇ ਸੁਣੋ! ਮੇਰਾ ਇਕ ਪੈਰ ਖਿੜਕੀ ਦੇ ਅੰਦਰ ਤੇ ਇਕ ਬਾਹਰ। ਬਾਹਰ ਵਾਲੇ ਅੰਦਰ ਧੱਕ ਰਹੇ ਸਨ ਤੇ ਅੰਦਰ ਵਾਲੇ ਬਾਹਰ ਨੂੰ ਧੱਕਾ ਦੇ ਰਹੇ ਸਨ।"

"ਤੇ ਤੁਸੀਂ ਕੀ ਕੀਤਾ ?" ਮੈਂ ਸਵਾਲ ਕੀਤਾ।

"ਕਰਨਾ ਕੀ ਸੀ ! ਸਿਰ ਤੇ ਪਗੜੀ ਬੰਨ੍ਹੀ ਹੋਈ ਸੀ, ਉਹ ਉਸ ਧੱਕੋ-ਧੱਕੀ ਵਿੱਚ ਗੱਡੀ ਵਿੱਚ ਡਿੱਗ ਪਈ। ਹੁਣ ਤਾਂ ਅੰਦਰ ਪਹੁੰਚਣਾ ਹੋਰ ਵੀ ਜ਼ਰੂਰੀ ਹੋ ਗਿਆ।"

ਮੈਂ ਰੌਲਾ ਪਾਇਆ, "ਓਏ ਭਲੇ ਲੋਕੋ ! ਅੰਦਰ ਤਾਂ ਆ ਜਾਣ ਦਿਓ। ਅਸੀਂ ਖੜ੍ਹੇ ਹੀ ਰਹਾਂਗੇ; ਬੈਠਣ ਦਾ ਨਾਂ ਵੀ ਲਿਆ ਤਾਂ ਕਹਿਣਾ।"

ਉਸੇ ਵੇਲੇ ਗੱਡੀ ਚੱਲ ਪਈ।

"ਹੈਂ ਤੇ ਤੁਸੀਂ ਇਸੇ ਤਰ੍ਹਾਂ ਅੱਧ ਵਿੱਚ ਲਟਕੇ ਰਹੇ ?"

ਜੀ ਹਾਂ ! ਹੁਣ ਤਾਂ ਮੈਂ ਘਬਰਾਇਆ। ਮੈਂ ਗ਼ੁੱਸੇ ਵਿੱਚ ਕਿਹਾ, "ਯਾਰੋ, ਮੈਨੂੰ ਕਿਉਂ ਮਰਵਾਉਣ ਲੱਗੇ ਹੋ ? ਕੁਝ ਤਾਂ ਖ਼ਿਆਲ ਕਰੋ।"

"ਇਹ ਵੇਖ ਕੇ ਦੋ ਚਾਰ ਸ਼ਰੀਫ਼ ਆਦਮੀਆਂ ਨੇ ਮੈਨੂੰ ਅੰਦਰ ਖਿੱਚ ਲਿਆ। ਅੰਦਰ ਪਹੁੰਚ ਕੇ ਜਾਨ ਵਿੱਚ ਜਾਨ ਆਈ, ਤੇ ਮੌਤ ਦੇ ਮੂੰਹ ਵਿੱਚੋਂ ਨਿਕਲੇ।"

"ਖ਼ੈਰ ! ਪਹਿਲਾਂ ਪਗੜੀ ਢੂੰਡ ਕੇ ਬੰਨ੍ਹੀ। ਪਗੜੀ ਦਾ ਤਾਂ ਬੁਰਾ ਹੀ ਹਾਲ ਸੀ। ਫੇਰ ਆਪਣੇ ਸਾਮਾਨ ਨੂੰ ਠੀਕ ਟਿਕਾਣੇ ਸਿਰ ਲਾਇਆ। ਇਸ ਤੋਂ ਬਾਦ ਖੜ੍ਹੇ ਹੋ ਗਏ। ਇਕ ਸੱਜਣ ਨੇ ਪੁਛਿਆ, "ਕਿਥੇ ਜਾਣਾ

ਹੈ ?" ਮੈਂ ਜਵਾਬ ਦਿੱਤਾ, "ਜਹੱਨਮ ਵਿੱਚ।"

"ਤਦ ਤਾਂ ਤੁਹਾਡਾ ਬੜਾ ਲੰਮਾ ਸਫ਼ਰ ਹੈ। ਘਬਰਾਓ ਨਹੀਂ, ਤੁਹਾਨੂੰ ਬਹੁਤ ਜਗ੍ਹਾ ਮਿਲ ਜਾਏਗੀ।" ਇਹ ਸੁਣ ਕੇ ਬਾਕੀ ਲੋਕ ਹੱਸਣ ਲੱਗ ਪਏ। ਅਸੀਂ ਖ਼ੂਨ ਦਾ ਘੁਟ ਪੀ ਕੇ ਰਹਿ ਗਏ।

ਥੋੜੀ ਦੇਰ ਖੜੇ ਰਹਿਣ ਦੇ ਬਾਦ ਇਹ ਮਹਿਸੂਸ ਹੋਇਆ ਕਿ ਇਸ ਤਰ੍ਹਾਂ ਖੜੇ ਰਹਿਣਾ ਵੀ ਆਸਾਨ ਨਹੀਂ। ਪਰ ਕਰਦਾ ਕੀ, ਮਜਬੂਰੀ ਸੀ। ਰਾਤ ਦਾ ਵੇਲਾ ਸੀ, ਘਰੋਂ ਖਾ ਪੀ ਕੇ ਚਲੇ ਸੀ। ਸੋ ਥੋੜੀ ਦੇਰ ਦੇ ਬਾਦ ਸੁਸਤੀ ਆਉਣ ਲੱਗੀ ਤੇ ਅੱਖਾਂ ਭਾਰੀਆਂ ਹੋਣ ਲੱਗੀਆਂ। ਸਹਾਰਾ ਲੈਣ ਲਈ ਅਸੀਂ ਉਪਰ ਵਾਲੀ ਸੀਟ ਦਾ ਫੱਟਾ ਫੜਿਆ ਹੋਇਆ ਸੀ। ਉਸੇ ਹਾਲਤ ਵਿੱਚ ਖੜੇ ਖੜੇ ਊਂਘ ਆ ਗਈ ਤੇ ਅਸੀਂ ਸੌਂ ਗਏ।

"ਤਦ ਤਾਂ ਤੁਸੀਂ ਇਹ ਚੰਗੀ ਤਰਕੀਬ ਸਿਖ ਲਈ।"

"ਜੀ ਹਾਂ ! ਤੁਸੀਂ ਵੀ ਇਕ ਵਾਰੀ ਸਫ਼ਰ ਕਰ ਕੇ ਸਿਖ ਲਓ, ਕਦੇ ਕੰਮ ਆਏਗੀ। ਖ਼ੈਰ, ਇਕ ਸਟੇਸ਼ਨ ਤੇ ਗੱਡੀ ਰੁਕੀ–ਉਸ ਦੇ ਝਟਕੇ ਨਾਲ ਅਸੀਂ ਮੂੰਹ ਦੇ ਭਾਰ ਡਿੱਗੇ। ਇਕ ਆਦਮੀ ਦੇ ਸਿਰ ਨਾਲ ਸਾਡਾ ਨੱਕ ਵੱਜਾ। ਮੇਰਾ ਤਾਂ ਦਮ ਨਿਕਲ ਗਿਆ। ਉਹ ਸੱਜਣ ਗੁੱਸੇ ਵਿੱਚ ਬੋਲੇ, "ਤੁਸੀਂ ਖੜੇ ਵੀ ਨਹੀਂ ਰਹਿ ਸਕਦੇ, ਚਲੇ ਨੇ ਸਫ਼ਰ ਕਰਨ।" ਮੈਂ ਉਨ੍ਹਾਂ ਨੂੰ ਕਿਹਾ, "ਮੈਨੂੰ ਨਹੀਂ ਸੀ ਪਤਾ ਕਿ ਅਜ ਕਲ ਸਫ਼ਰ ਕਰਨ ਲਈ ਖੜੇ ਰਹਿਣ ਦੇ ਚੈਂਪਿਅਨਸ਼ਿਪ ਦੀ ਲੋੜ ਪੈਂਦੀ ਹੈ। ਖ਼ੈਰ ਸਾਹਿਬ ! ਅਸੀਂ ਨੱਕ ਨੂੰ ਮਲ ਕੇ ਫੇਰ ਪਹਿਲਾਂ ਵਾਂਗ ਖੜੇ ਹੋ ਗਏ। ਹੋਰ ਕੋਈ ਚਾਰਾ ਨਹੀਂ ਸੀ। ਥੋੜੀ ਦੇਰ ਵਿੱਚ ਫੇਰ ਨੀਂਦਰ ਦਾ ਹਮਲਾ ਹੋਣ ਲੱਗਾ। ਮੈਂ ਘਬਰਾਇਆ ਕਿ ਇਸ ਵਾਰੀ ਜੇ ਡਿਗਿਆ ਤਾਂ ਮਾਰ ਖਾਣ ਤਕ ਦੀ ਨੌਬਤ ਆ ਜਾਏਗੀ। ਇਸ ਲਈ ਅੱਖਾਂ ਖੋਲ੍ਹ ਕੇ ਰਖਣ ਦੀ ਕੋਸ਼ਿਸ਼ ਕਰ ਰਿਹਾ ਸਾਂ। ਉਸ ਦਿਨ ਪਤਾ ਲੱਗਾ ਕਿ ਇਨ੍ਹਾਂ ਛੋਟੀਆ ਛੋਟੀਆਂ ਦੋ ਅੱਖਾਂ ਨੂੰ ਖੁਲ੍ਹਾ ਰਖਣਾ ਕਿੰਨਾ ਮੁਸ਼ਕਲ ਕੰਮ ਹੈ। ਉਫ਼, ਓ ! ਉਸ ਵਕਤ

ਘਰ ਦੀ ਮੰਜੀ ਯਾਦ ਆ ਰਹੀ ਸੀ। ਜਿਹੜੇ ਆਪਣੇ ਘਰਾਂ ਵਿੱਚ ਲੱਤਾਂ ਪਸਾਰ ਕੇ ਸੌਂ ਰਹੇ ਸਨ, ਉਨ੍ਹਾਂ ਨਾਲ ਈਰਖਾ ਹੋਣ ਲੱਗੀ।

"ਕੁਝ ਦੇਰ ਦੇ ਬਾਦ ਤਾਂ ਐਸੀ ਹਾਲਤ ਹੋ ਗਈ ਕਿ ਸਾਡਾ ਕੋਈ ਸਾਰਾ ਸਾਮਾਨ ਲੈ ਲਏ ਤੇ ਸਾਨੂੰ ਲੇਟਣ ਦੀ ਥਾਂ ਦੇ ਦੇਵੇ। ਪਰ ਉਥੇ ਕੋਈ ਐਸਾ ਸੱਜਣ ਨਹੀਂ ਸੀ। ਥੋੜੀ ਦੇਰ ਵਿੱਚ ਫੇਰ ਅੱਖਾਂ ਬੰਦ ਹੋ ਗਈਆਂ। ਕਦੋਂ ਤੇ ਕਿਸ ਤਰ੍ਹਾਂ, ਇਹ ਪਤਾ ਹੀ ਨਾ ਲੱਗਾ। ਜਦੋਂ ਫੇਰ ਗੱਡੀ ਰੁਕੀ ਤਾਂ ਅਸੀਂ ਫੇਰ ਝਟਕੇ ਨਾਲ ਡਿੱਗੇ। ਸੰਭਲਣ ਲਈ ਹੱਥ ਜੋ ਅਗੇ ਵਧਾਇਆ ਤਾਂ ਇਕ ਆਦਮੀ ਦੀ ਗਰਦਨ ਤੇ ਪਿਆ। ਉਹ ਆਪਣੀ ਸੀਟ ਤੋਂ ਖਿਸਕ ਕੇ ਥੱਲੇ ਡਿੱਗਾ ਤੇ ਅਸੀਂ ਉਸ ਦੇ ਉਪਰ। ਲੋਕਾਂ ਨੇ ਖਿੱਚ ਧੂਹ ਕੇ ਸਾਨੂੰ ਉਠਾਇਆ। ਇਕ ਆਦਮੀ ਨੇ ਕਿਹਾ, "ਇਨ੍ਹਾਂ ਨੂੰ ਬੈਠਣ ਲਈ ਥਾਂ ਦੇਣੀ ਚਾਹੀਦੀ ਹੈ, ਨਹੀਂ ਤਾਂ ਅਜ ਇਥੇ ਫ਼ੌਜਦਾਰੀ ਹੋ ਜਾਏਗੀ।" ਉਸ ਦੀ ਸਲਾਹ ਲੋਕਾਂ ਨੂੰ ਪਸੰਦ ਆ ਗਈ ਤੇ ਕੁਝ ਆਦਮੀਆਂ ਨੇ ਇਕ ਦੂਜੇ ਨਾਲ ਜੁੜ ਕੇ ਇੰਨੀ ਥਾਂ ਬਣਾ ਦਿੱਤੀ ਕਿ ਅਸੀਂ ਸਿਰਫ਼ ਬੈਠ ਹੀ ਸਕੇ ਤੇ ਉਹ ਵੀ ਗੋਡਿਆਂ ਤੇ ਹੱਥ ਰਖ ਕੇ।"

"ਗ਼ਨੀਮਤ ਹੈ ਤੁਹਾਨੂੰ ਮੁਰਗ਼ਾ ਨਹੀਂ ਬਣਨਾ ਪਿਆ।" ਮੈਂ ਹੱਸ ਕੇ ਕਿਹਾ।

"ਜੇ ਉਸ ਦੀ ਲੋੜ ਹੁੰਦੀ ਤਾਂ ਉਹ ਵੀ ਬਣਨਾ ਪੈਂਦਾ। ਖ਼ੈਰ ਸਾਹਿਬ! ਫੇਰ ਚਲੇ। ਥੋੜੀ ਦੇਰ ਵਿੱਚ ਫੇਰ ਨੀਂਦਰ ਆਉਣ ਲੱਗੀ। ਪਰ ਇਸ ਵਾਰੀ ਤਸੱਲੀ ਸੀ ਕਿ ਅਸੀਂ ਕਿਸੇ ਦੇ ਉਪਰ ਨਹੀਂ ਡਿੱਗਾਂਗੇ। ਸੋ ਫੇਰ ਸੌਂ ਗਏ। ਜਦੋਂ ਗੱਡੀ ਰੁਕੀ ਤਾਂ ਕੋਲ ਬੈਠੇ ਹੋਏ ਇਕ ਆਦਮੀ ਦੇ ਸਿਰ ਨਾਲ ਸਾਡਾ ਸਿਰ ਜਾ ਟਕਰਾਇਆ।

"ਪਰ ਤੁਹਾਨੂੰ ਤਾਂ ਕੋਈ ਅਸਰ ਨਾ ਹੋਇਆ ਹੋਵੇਗਾ—ਪਗੜੀ ਜੋ ਬੰਨ੍ਹੀ ਹੋਈ ਸੀ।"

"ਟਕਰਾਈ ਪੁੜਪੁੜੀ, ਇਥੇ ਪਗੜੀ ਨਹੀਂ ਸੀ।"

"ਤਾਂ ਪਗੜੀ ਬੇਕਾਰ ਸਾਬਤ ਹੋਈ।"

"ਕਿਸਮਤ ਖ਼ਰਾਬ ਹੁੰਦੀ ਹੈ ਤਾਂ ਕੋਈ ਚੀਜ਼ ਕੰਮ ਨਹੀਂ ਆਉਂਦੀ।"

"ਅੱਛਾ ਫੇਰ!"

"ਫੇਰ ਕੀ! ਉਸ ਆਦਮੀ ਨੇ ਆਪਣੀ ਪੁੜਪੁੜੀ ਮਲਦੇ ਹੋਏ ਸਾਨੂੰ ਗਾਲ੍ਹਾਂ ਕਢਣੀਆਂ ਸ਼ੁਰੂ ਕਰ ਦਿਤੀਆਂ। ਅਸੀਂ ਵੀ ਆਪਣੀ ਪੁੜਪੁੜੀ ਮਲਦੇ ਹੋਏ ਉਸ ਨੂੰ ਕਿਹਾ, "ਵਾਹ ਸਾਹਿਬ! ਤੁਸੀਂ ਸਾਨੂੰ ਗਾਲ੍ਹਾਂ ਕਢਦੇ ਹੋ, ਇਹ ਕਿਹੜੀ ਸ਼ਰਾਫ਼ਤ ਹੈ?" ਉਹ ਬੋਲੇ, "ਤੁਸੀਂ ਸਾਡੀ ਖੋਪਰੀ ਤੋੜੋ ਤੇ ਅਸੀਂ ਚੁੱਪ ਬੈਠੇ ਰਹੀਏ।" ਅਸੀਂ ਕਿਹਾ, "ਸਾਡੀ ਖੋਪਰੀ ਤੇ ਵੀ ਤਾਂ ਸੱਟ ਲੱਗੀ ਹੈ।" ਖੈਰ,ਲੋਕਾਂ ਨੇ ਸਾਨੂੰ ਦੋਹਾਂ ਨੂੰ ਸਮਝਾ ਕੇ ਚੁੱਪ ਕਰਾਇਆ। ਅਸੀਂ ਸੋਚਣ ਲੱਗੇ ਕਿ ਜੇ ਇਹ ਪਤਾ ਹੁੰਦਾ ਤਾਂ ਕੋਈ ਐਸੀ ਦਵਾਈ ਖਾ ਕੇ ਆਉਂਦੇ, ਜੋ ਸਾਰੀ ਰਾਤ ਨੀਂਦਰ ਨਾ ਆਉਂਦੀ। ਹੁਣ ਜੋ ਗ਼ਲਤੀ ਹੋ ਗਈ ਸੋ ਹੋ ਗਈ।"

"ਅਗਲੇ ਸਟੇਸ਼ਨ ਤੇ ਇਕ ਆਦਮੀ ਉਤਰ ਗਿਆ। ਸਾਨੂੰ ਚੰਗੀ ਤਰ੍ਹਾਂ ਬੈਠਣ ਲਈ ਥਾਂ ਮਿਲ ਗਈ। ਹੁਣ ਅਸੀਂ ਢਾਸਣਾ ਲਾ ਕੇ ਆਰਾਮ ਨਾਲ ਬੈਠ ਗਏ।"

"ਇਸ ਵਾਰੀ ਨੀਂਦਰ ਕੁਝ ਜਲਦੀ ਆ ਗਈ ਪਰ ਡਰ ਲਗਿਆ ਹੋਇਆ ਸੀ, ਇਸ ਲਈ ਥੋੜੀ ਥੋੜੀ ਦੇਰ ਬਾਅਦ ਤ੍ਰਬੁਕ ਪੈਂਦੇ ਸਾਂ। ਇਕ ਵਾਰੀ ਇਸੇ ਤਰ੍ਹਾਂ ਕੁਝ ਸੁੱਤੇ ਤੇ ਕੁਝ ਜਾਗਣ ਦੀ ਹਾਲਤ ਵਿੱਚ ਦੋਹਾਂ ਮੋਢਿਆਂ ਤੇ ਕੁਝ ਬੋਝ ਜਿਹਾ ਮਹਿਸੂਸ ਹੋਇਆ। ਅੱਖਾਂ ਖੋਲ੍ਹ ਕੇ ਵੇਖਿਆ ਤਾਂ ਇਕ ਸੱਜਣ ਸਾਡੇ ਸੱਜੇ ਮੋਢੇ ਤੇ, ਤੇ ਦੂਜੇ ਖੱਬੇ ਮੋਢੇ ਤੇ ਸਿਰ ਰਖ ਕੇ ਘੁਰਾੜੇ ਲੈ ਰਹੇ ਸਨ। ਰੱਬ ਵੀ ਬੜਾ ਬੇਅੰਤ ਹੈ। ਅਸੀਂ ਲੇਟਣ ਦੀ ਜਗ੍ਹਾ ਮੰਗ ਰਹੇ ਸਾਂ, ਸੋ ਉਹ ਮਿਲਣੀ ਤਾਂ ਦੂਰ, ਉਲਟਾ ਦੋ ਆਦਮੀਆਂ ਦਾ ਬੋਝ ਨਾਲ ਲਦਣਾ ਪਿਆ। ਅਸੀਂ ਕਦੇ ਇਕ ਨੂੰ ਵੇਖਦੇ ਤੇ ਕਦੇ ਦੂਜੇ ਨੂੰ। ਇੰਨੀ ਹਿੰਮਤ ਨਹੀਂ ਸੀ ਕਿ ਉਨ੍ਹਾਂ ਨੂੰ

ਜਗਾ ਕੇ ਪਰਾਂ ਹਟਾ ਦਿਆਂ। ਇਕ ਸੱਜਣ ਥੋੜਾ ਹਿਲੇ ਜੁਲੇ ਵੀ। ਉਸ ਵੇਲੇ ਇਹ ਇੱਛਾ ਹੋਈ ਕਿ ਇਨ੍ਹਾਂ ਨੂੰ ਥਾਪੜੀ ਦੇ ਕੇ ਕਹਾਂ, "ਸੌਂ ਜਾ ਬੇਟੇ ਸੌਂ ਜਾ।" ਪਰ ਉਥੇ ਇਸ ਮਜ਼ਾਕ ਦੀ ਕਦਰ ਕਰਨ ਵਾਲਾ ਕੌਣ ਸੀ। ਸਭ ਦੀਆਂ ਅੱਖਾਂ ਬੰਦ ਸਨ। ਆਖ਼ਰ ਜਦੋਂ ਅਸੀਂ ਵੇਖਿਆ ਕਿ ਇਹ ਡਬਲ ਬੋਝ ਦੁਖਦਾਈ ਹੋ ਰਿਹਾ ਹੈ ਤਾਂ ਅਸੀਂ ਇਕ ਦਮ ਖੜੇ ਹੋ ਗਏ। ਸਾਡੇ ਖੜੇ ਹੁੰਦਿਆਂ ਹੀ ਦੋਵੇਂ ਡਿਗੇ, ਪਰ ਛੇਤੀ ਹੀ ਹੋਸ਼ ਵਿਚ ਆ ਕੇ ਬੋਲੇ, "ਵਾਹ ਸਾਹਿਬ, ਇਸ ਤਰ੍ਹਾਂ ਉਠਿਆ ਜਾਂਦਾ ਹੈ?"

ਮੈਂ ਕਿਹਾ, "ਹਾਂ, ਜਦੋਂ ਦੋ ਦੋ ਆਦਮੀ ਲਦੇ ਹੋਣ ਤਾਂ ਇਸੇ ਤਰ੍ਹਾਂ ਹੀ ਉਠਿਆ ਜਾ ਸਕਦਾ ਹੈ।"

"ਸਾਨੂੰ ਜਗਾ ਦੇਂਦੇ।"

"ਭਾਈ ਸਾਹਿਬ! ਮੈਂ ਪਹਿਰਾ ਨਹੀਂ ਦੇ ਰਿਹਾ, ਜੋ ਸਭ ਨੂੰ ਜਗਾਂਦਾ ਫਿਰਾਂ। ਮੈਂ ਆਪ ਨੀਂਦਰ ਦੇ ਮਾਰੇ ਪਰੇਸ਼ਾਨ ਹਾਂ—ਦੂਜਿਆਂ ਨੂੰ ਕੀ ਜਗਾਵਾਂਗਾ। ਇਸ ਵਾਰੀ ਤੁਸੀਂ ਆਪਣੇ ਭਾਰ ਹੀ ਸੌਣਾ—ਨਹੀਂ ਤਾਂ ਮੈਂ ਜ਼ਿਮੇਂਵਾਰ ਨਹੀਂ।" ਇਹ ਕਹਿ ਕੇ ਮੈਂ ਫੇਰ ਆਪਣੀ ਸੀਟ ਤੇ ਬੈਠ ਗਿਆ।

ਇਕ ਵਾਰੀ ਉਠ ਕੇ ਮੈਂ 'ਲੈਵੇਟਰੀ' ਜਾਣ ਲੱਗਾ। ਜਿਉਂ ਹੀ ਉਠਣ ਲੱਗਾ ਕਿ ਉਪਰ ਵਾਲੀ ਸੀਟ ਤੋਂ ਇਕ ਟਰੰਕ ਖਿਸਕ ਕੇ ਮੇਰੇ ਸਿਰ ਤੇ ਆ ਵੱਜਾ। ਸ਼ੁਕਰ ਹੈ ਜੋ ਪਗੜੀ ਬੰਨ੍ਹੀ ਹੋਈ ਸੀ, ਜਿਸ ਕਰਕੇ ਸਿਰ ਬੱਚ ਗਿਆ, ਵਰਨਾ ਖ਼ੂਨ ਦਾ ਫ਼ੁਹਾਰਾ ਚਲ ਪੈਂਦਾ। ਪਰ ਫੇਰ ਵੀ ਟਰੰਕ ਦਾ ਇਕ ਕੋਨਾ ਪੁੜਪੁੜੀ ਤੇ ਇੰਨੀ ਜ਼ੋਰ ਦਾ ਲੱਗਾ ਕਿ ਅਸੀਂ ਤੜਫ਼ ਹੀ ਗਏ। ਉਧਰ 'ਲੈਵੇਟਰੀ' ਤਕ ਜਾਣ ਦਾ ਰਸਤਾ ਬੰਦ। ਸਾਮਾਨ ਅੜਿਆ ਹੋਇਆ ਤੇ ਉਸ ਤੇ ਆਦਮੀ ਲੇਟੇ ਹੋਏ ਸਨ। ਹੁਣ ਤਾਂ ਤਾਂਘ ਰੋਕ ਕੇ ਬੈਠਣਾ ਪਿਆ। ਬੈਠਣ ਦੀ ਮੁਸੀਬਤ ਤਾਂ ਸੀ ਹੀ, ਉਸ ਤੇ ਇਹ ਦੂਜੀ ਬਿਪਤਾ ਆ ਪਈ।

"ਬੜੀ ਤਕਲੀਫ਼ ਉਠਾਈ।"

"ਕੁਝ ਪੁਛੋ ਨਾ! ਇੰਨੀ ਤਕਲੀਫ਼ ਤੇ ਇੰਨੀ ਬੇਇਜ਼ਤੀ ਕਦੇ ਨਹੀਂ ਹੋਈ।"

"ਤਾਂ ਕੀ ਸਾਰੀ ਰਾਤ ਇਹ ਹੀ ਹਾਲਤ ਰਹੀ?"

"ਜੀ ਹਾਂ! ਕਦੇ ਬੈਠਦੇ ਸੀ ਤੇ ਕਦੇ ਖੜ੍ਹੇ ਹੋ ਜਾਂਦੇ ਸੀ। ਹੇ ਭਗਵਾਨ! ਇੰਨਾ ਕਸ਼ਟ ਤਾਂ ਕਦੇ ਦੁਸ਼ਮਣ ਨੂੰ ਵੀ ਨਾ ਉਠਾਉਣਾ ਪਏ। ਇਕ ਸੱਜਣ ਨੇ ਪੈਰ ਤੇ ਪੈਰ ਰਖ ਦਿੱਤਾ, ਅੰਗੂਠੇ ਵਿੱਚ ਅਜੇ ਵੀ ਦਰਦ ਹੈ। ਲੋਕ ਕਹਿੰਦੇ ਹਨ ਕਿ ਤੁਸੀਂ ਬੁੱਢੇ ਹੋ ਗਏ ਹੋ। ਗ਼ਨੀਮਤ ਹੈ ਕਿ ਮੈਂ ਬੁੱਢਾ ਹੀ ਹੋਇਆ ਹੀ, ਮਰਿਆ ਨਹੀਂ।"

"ਅਜੇ ਵਾਪਸ ਵੀ ਤਾਂ ਜਾਣਾ ਹੈ।"

"ਗਜ਼ਬ ਹੋ ਗਿਆ! ਵਾਪਸ ਜਾਣ ਦਾ ਖ਼ਿਆਲ ਆਉਂਦਾ ਹੈ ਤਾਂ ਦਿਲ ਕੰਬ ਜਾਂਦਾ ਹੈ। ਇਥੇ ਤਾਂ ਮੈਨੂੰ ਕੁਝ ਚੰਗਾ ਹੀ ਨਹੀਂ ਲੱਗ ਰਿਹਾ।"

"ਕਿਉਂ?"

"ਇਸ ਲਈ ਕਿ ਵਾਪਸ ਜਾਣਾ ਹੈ।"

"ਉਹ ਤਾਂ ਜਾਣਾ ਹੀ ਪਵੇਗਾ।"

"ਜੀ ਹਾਂ! ਜੇ ਜੀਉਂਦਾ ਵਾਪਸ ਪਹੁੰਚ ਗਿਆ ਤਾਂ ਸਤ ਨਾਰਾਇਣ ਦੀ ਕਥਾ ਸੁਣਾਂਗਾ।"

"ਇਸ ਵਾਰੀ ਸਫ਼ਰ ਦਿਨ ਨੂੰ ਕਰਨਾ।"

"ਦਿਨੇ ਤਾਂ ਕੋਈ ਗੱਡੀ ਹੀ ਨਹੀਂ ਜਾਂਦੀ।"

"ਪਹਿਲਾਂ ਤਾਂ ਜਾਂਦੀ ਸੀ।"

"ਸਾਡੀ ਬਦਕਿਸਮਤੀ ਨਾਲ ਉਹ ਵੀ ਬੰਦ ਹੋ ਗਈ।"

"ਤਦ ਤਾਂ ਫੇਰ ਉਸੇ ਮੁਸੀਬਤ ਦਾ ਸਾਹਮਣਾ ਕਰਨਾ ਪਵੇਗਾ।"

"ਕੁਝ ਪੁਛੋ ਨਹੀਂ ! ਚੰਗੇ ਫਸੇ ਆ ਕੇ ! ਇੰਨਾ ਪਤਾ ਹੁੰਦਾ ਤਾਂ ਇਕ ਨਹੀਂ ਪੰਜਾਹ ਸੰਮੇਲਨ ਹੁੰਦੇ, ਅਸੀਂ ਆਉਣ ਵਾਲੇ ਨਹੀਂ ਸਾਂ ਤੇ ਹੁਣ ਤੇ ਐਸਾ ਅਨੁਭਵ ਹੋਇਆ ਹੈ ਕਿ ਘਰੋਂ ਬਾਹਰ ਪੈਰ ਨਹੀਂ ਕਢਾਂਗਾ।"

"ਪਹਿਲਾਂ ਘਰ ਤਾਂ ਪਹੁੰਚ ਜਾਓ।"

"ਤੁਸੀਂ ਠੀਕ ਕਹਿੰਦੇ ਹੋ ! ਅਜੇ ਤਾਂ ਘਰ ਪਹੁੰਚਣ ਵਿੱਚ ਹੀ ਸ਼ਕ ਹੈ।"

"ਇਸ ਵਾਰ ਸੈਕੰਡ ਕਲਾਸ ਵਿੱਚ ਜਾਣਾ।"

"ਖ਼ਿਆਲ ਤਾਂ ਇਹ ਹੀ ਹੈ ! ਹਾਲਾਂਕਿ ਲੋਕ ਕਹਿੰਦੇ ਹਨ ਕਿ ਸੈਕੰਡ ਵਿੱਚ ਵੀ ਕੋਈ ਆਰਾਮ ਨਹੀਂ ਮਿਲਦਾ।"

"ਸੀਟ ਰੀਜ਼ਰਵ ਕਰਵਾ ਲੈਣਾ।"

"ਹਾਂ ਐਸਾ ਹੀ ਕੁਝ ਇੰਤਜ਼ਾਮ ਕਰਨਾ ਪਏਗਾ । ਤੁਸੀਂ ਸਾਡੇ ਵਲ ਬਹੁਤ ਦਿਨਾਂ ਤੋਂ ਨਹੀਂ ਆਏ, ਇਸ ਵਾਰੀ ਆਉਣਾ।"

"ਜ਼ਰੂਰ ਆਵਾਂਗਾ ਕਿਉਂਕਿ ਬਹੁਤ ਦਿਨਾਂ ਤੋਂ ਕਸ਼ਟ ਨਹੀਂ ਉਠਾਇਆ, ਉਠਾਉਣ ਦੀ ਇੱਛਾ ਹੋ ਰਹੀ ਹੈ। ਤੁਹਾਡੀ ਮੁਸੀਬਤ ਸੁਣ ਕੇ ਮੈਂ ਸਫ਼ਰ ਕਰਨ ਦੀ ਹਿੰਮਤ ਕਰ ਸਕਦਾ ਹਾਂ?"

"ਹੱਛਾ ! ਮੈਂ ਇਹ ਜਾਣਦਾ ਤਾਂ ਤੁਹਾਨੂੰ ਸਾਰੀ ਗੱਲ ਦਸਦਾ ਹੀ ਨਾ।"

"ਹੁਣ ਤਾਂ ਦਸ ਹੀ ਦਿੱਤਾ ਹੈ।"

"ਗ਼ਲਤੀ ਹੋ ਗਈ। ਖੈਰ !"

"ਤੁਸੀਂ ਤਾਂ ਵਾਪਸ ਜਾਣਾ ਹੀ ਹੈ।"

"ਰਹਿਣ ਦੇ ਯਾਰ ! ਜਦ ਤਕ ਇਹ ਗੱਲ ਭੁਲੀ ਰਹੇ, ਚੰਗਾ ਹੈ। ਪਰ ਖ਼ੂਬ ਤਜਰੁਬਾ ਹੋਇਆ। ਉ ਹੂੰ ! ਹੁਣ ਮੈਂ ਕਦੇ ਘਰੋਂ ਬਾਹਰ ਪੈਰ ਨਹੀਂ ਕਢਾਂਗਾ। ਪਰ ਪਹਿਲਾਂ ਤਾਂ ਘਰ ਪਹੁੰਚਣ ਦੀ ਮੁਸੀਬਤ ਸਾਹਮਣੇ ਹੈ। ਉਫ਼ !"

## ਅਭਿਆਸ

I. ਦੱਸੋ ਭਲਾ :—

1. ਸਫ਼ਰ ਵਿੱਚ ਲੇਖਕ ਦਾ ਹੁਲੀਆ ਕਿਉਂ ਵਿਗੜ ਗਿਆ ?
2. ਉਸ ਨੂੰ ਸਫ਼ਰ ਵਿੱਚ ਕੀ ਅਨੁਭਵ ਹੋਇਆ ?
3. ਉਹ ਗੱਡੀ ਵਿੱਚ ਕਿਸ ਤਰ੍ਹਾਂ ਚੜ੍ਹਿਆ ?
4. ਖੜੇ ਖੜੇ ਨੀਂਦਰ ਆਉਣ ਤੇ ਕੀ ਹੋਇਆ ?
5. ਘੜੀ ਮੁੜੀ ਝਗੜਾ ਹੋਣ ਦਾ ਕੀ ਕਾਰਨ ਸੀ ?
6. ਲੇਖਕ ਵਾਪਸ ਜਾਣ ਦੀ ਸੋਚ ਕੇ ਕਿਉਂ ਘਬਰਾ ਰਿਹਾ ਸੀ ?

II. ਵਾਕ ਬਣਾਓ :—

ਤਕਲੀਫ਼, ਸਫ਼ਰ, ਕਸ਼ਟ, ਗਨੀਮਤ, ਫ਼ਤਹ, ਊਂਘ, ਤਰਕੀਬ, ਨੌਬਤ, ਸ਼ਰਾਫ਼ਤ, ਸਹਾਰਾ, ਹਿੰਮਤ, ਪਰੇਸ਼ਾਨ, ਬਿਪਤਾ, ਗ਼ਜ਼ਬ, ਅਨੁਭਵ ।

III. ਆਪਣੇ ਆਪ ਨੂੰ ਉਸ ਗੱਡੀ ਦਾ ਮੁਸਾਫ਼ਰ ਸਮਝ ਕੇ ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

IV. ਖਾਲੀ ਥਾਂਵਾਂ ਭਰੋ :—

1. ਇਸ ਸਫ਼ਰ ਵਿੱਚ ਜੋ.........ਉਠਾਈ ਹੈ, ਉਹ ਬਹੁਤ......... ਤਕ ਯਾਦ ਰਹੇਗੀ ।
2. ਪਹਿਲਾਂ ਤਾਂ ਗੱਡੀ ਵਿੱਚ......ਹੋਣਾ ਹੀ......ਫ਼ਤਹ ਕਰਨਾ ਸੀ ।
3. ਮੇਰਾ ਇਕ.........ਅੰਦਰ ਤੇ ਇਕ......... ਦੇ ਬਾਹਰ ।
4. ਅੰਦਰ ਪਹੁੰਚ ਕੇ.........ਵਿੱਚ ਜਾਨ ਆਈ ।
5. ਜਦੋਂ ਫੇਰ ਗੱਡੀ ਰੁਕੀ ਤਾਂ ਅਸੀਂ ਫੇਰ.........ਨਾਲ ਡਿੱਗੇ ।
6. ਇਨ੍ਹਾਂ ਨੂੰ ਬੈਠਣ ਦੀ ਥਾਂ ਦੇਣੀ ਚਾਹੀਦੀ ਹੈ, ਨਹੀਂ ਤਾਂ ਅਜ ਇਥੇ......... ਹੋ ਜਾਏਗੀ ।
7. ਭਾਈ ਸਾਹਿਬ, ਮੈਂ.........ਨਹੀਂ ਦੇ ਰਿਹਾ ਜੋ ਸਭ ਨੂੰ.........ਫਿਰਾਂ ।
8. ਬੈਠਣ ਦੀ.........ਤਾਂ ਸੀ ਹੀ, ਉਸ ਤੇ ਇਹ ਦੂਜੀ.........ਆ ਗਈ ।
9. ਵਾਪਸ ਜਾਣ ਦਾ.........ਆਉਂਦਾ ਹੈ ਤਾਂ.........ਕੰਬ ਜਾਂਦਾ ਹੈ ।
10. ਤੁਹਾਡੀ ਮੁਸੀਬਤ ਸੁਣ ਕੇ ਮੈਂ.........ਕਰਨ.........ਨਹੀਂ ਕਰ ਸਕਦਾ ।

V 1. ਅੱਧਕ ਕੀ ਹੁੰਦੀ ਹੈ ? ਇਹ ਕਿਹੜੀ ਆਵਾਜ਼ ਦੀ ਸੂਚਕ ਹੈ ? ਕੁਝ ਉਦਾਹਰਨਾਂ ਦੇ ਕੇ ਦਸੋ ।

2. ਇਨ੍ਹਾਂ ਸਬਦ ਜੋੜਿਆਂ ਨੂੰ ਆਪਣੇ ਸ਼ਬਦਾਂ ਵਿੱਚ ਇਸ ਤਰ੍ਹਾਂ ਵਰਤੋ ਕਿ ਅਰਥ ਸਪੱਸ਼ਟ ਹੋ ਜਾਣ ।

ਕੁਲੀ, ਕੁੱਲੀ; ਵਟਾ, ਵੱਟਾ; ਧਕਾ, ਧੱਕਾ; ਖਪ, ਖੱਪ; ਸਦੀ, ਸੱਦੀ ।

# ਆਦਮੀ ਦਾ ਜਨਮ

## (1)

"ਪਰਮਾਤਮਾ ਨੇ ਧਰਤੀ ਦੀ ਮਿੱਟੀ ਤੋਂ ਮਨੁੱਖ ਦੀ ਸੂਰਤ ਬਣਾਈ ਤੇ ਉਸ ਦੇ ਨੱਕ ਵਿੱਚ ਪ੍ਰਾਣ-ਵਾਯੂ ਫੂਕੀ । ਤਦ ਤੋਂ ਮਨੁੱਖ ਇਕ ਜੀਉਂਦੀ ਜਾਗਦੀ ਸੂਰਤ ਬਣ ਗਿਆ। ਪਰਮਾਤਮਾ ਨੇ ਮਨੁੱਖ ਨੂੰ ਗੂੜ੍ਹੀ ਨੀਂਦਰ ਸੁਆਂ ਦਿੱਤਾ ਤੇ ਜਦੋਂ ਉਹ ਸੌਂ ਰਿਹਾ ਸੀ ਤਾਂ ਪਰਮਾਤਮਾ ਨੇ ਉਸ ਦੀ ਇਕ ਪਸਲੀ ਕਢ ਲਈ ਤੇ ਉਸ ਦੀ ਥਾਂ ਮਾਸ ਭਰ ਦਿੱਤਾ। ਪਰਮਾਤਮਾ ਨੇ ਮਨੁੱਖ ਦੀ ਜਿਹੜੀ ਪਸਲੀ ਕੱਢੀ ਸੀ, ਉਸ ਦੀ ਔਰਤ ਬਣਾਈ ਤੇ ਉਸ ਨੂੰ ਮਨੁੱਖ ਕੋਲ ਲੈ ਗਿਆ।"

ਦੁਨੀਆਂ ਦੇ ਬਹੁਤ ਵੱਡੇ ਹਿੱਸੇ ਦੇ ਲੋਕ ਮਨੁੱਖ ਦੇ ਜਨਮ ਦੇ ਬਾਰੇ ਬਾਈਬਲ ਵਿੱਚ ਦਿੱਤੀ ਹੋਈ ਇਸ ਕਥਾ ਨੂੰ ਬਿਲਕੁਲ ਸੱਚ ਮੰਨਦੇ ਸਨ। ਇਸ ਕਥਾ ਦੇ ਮੁਤਾਬਕ ਮਨੁੱਖ ਨੂੰ ਦੁਨੀਆਂ ਵਿੱਚ ਆਏ ਸਿਰਫ਼ ਕੁਝ ਹਜ਼ਾਰ ਸਾਲ ਹੀ ਹੋਏ ਹਨ । ਥੋੜੇ ਥੋੜੇ ਚਿਰ ਪਿਛੋਂ ਲੋਕਾਂ ਨੇ ਇਸ ਧਾਰਮਕ ਵਿਚਾਰ ਦੀ ਮਾਨਤਾ ਦੇ ਖ਼ਿਲਾਫ਼ ਵਿਚਾਰ ਪ੍ਰਗਟ ਕੀਤੇ, ਪਰ ਉਨ੍ਹਾਂ ਵਲ ਕਿਸੇ ਨੇ ਵਧੇਰੇ ਧਿਆਨ ਨਾ ਦਿੱਤਾ।

1859 ਵਿੱਚ ਇੰਗਲੈਂਡ ਦੇ ਇਕ ਵਿਗਿਆਨਿਕ ਚਾਰਲਜ਼ ਡਾਰਵਿਨ ਆਪਣੀ ਮਹੱਤਵ-ਪੂਰਨ ਪੁਸਤਕ "ਜੀਵਨ ਦਾ ਅਰੰਭ" ਪ੍ਰਕਾਸ਼ਤ ਕੀਤੀ। ਇਸ ਵਿੱਚ ਉਸ ਨੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਕਿ ਮਨੁੱਖ ਨੂੰ ਪ੍ਰਮਾਤਮਾ ਨੇ ਅਚਾਨਕ ਨਹੀਂ ਬਣਾਇਆ, ਬਲਕਿ ਕਰੋੜਾਂ ਸਾਲਾਂ ਵਿੱਚ ਅਲੱਗ ਅਲੱਗ ਜੀਵ-ਜੰਤੂਆਂ ਦੀ ਸ਼ਕਲ ਵਿੱਚੋਂ ਨਿਕਲ ਕੇ ਵਰਤਮਾਨ ਸ਼ਕਲ ਹਾਸਲ ਕੀਤੀ ਹੈ।



ਇਸ ਪੁਸਤਕ ਦੇ ਪ੍ਰਕਾਸ਼ਤ ਹੋਣ ਤੇ ਬੜਾ ਵਿਰੋਧ ਕੀਤਾ ਗਿਆ। ਧਾਰਮਕ ਲੋਕਾਂ ਨੇ ਤਾਂ ਕਰਨਾ ਹੀ ਸੀ, ਕਿਉਂਕਿ ਉਹ ਬਾਈਬਲ ਦੇ ਸਿਧਾਂਤ ਦੇ ਉਲਟ ਸੀ। ਪਰ ਦੂਜੇ ਲੋਕ ਵੀ ਇਹ ਮੰਨਣ ਨੂੰ ਤਿਆਰ ਨਹੀਂ ਸਨ ਕਿ ਇਹ ਹੇਠਲੇ ਦਰਜੇ ਦੇ ਜੀਵਾਂ ਤੋਂ ਵਿਕਾਸ ਹੋ ਕੇ ਮਨੁੱਖ ਦੀ ਸ਼ਰੇਣੀ ਤਕ ਪਹੁੰਚੇ ਹਨ।

ਖ਼ੁਸ਼ਕਿਸਮਤੀ ਨਾਲ ਕੁਦਰਤ ਨੇ ਆਪਣਾ ਇਤਿਹਾਸ ਆਪ ਹੀ ਲਿਖ ਦਿੱਤਾ ਹੈ। ਅੱਜ ਤੋਂ ਲੱਖਾਂ ਕਰੋੜਾਂ ਸਾਲ ਪਹਿਲਾਂ ਸਾਡੀ ਧਰਤੀ ਤੇ ਕਈ ਅਜਿਹੇ ਜੀਵ ਰਹਿੰਦੇ ਸਨ, ਜਿਹੜੇ ਹੁਣ ਨਹੀਂ ਮਿਲਦੇ। ਉਨ੍ਹਾਂ ਵਿੱਚੋਂ ਕਈਆਂ ਦੀਆਂ ਲਾਸ਼ਾਂ ਜ਼ਮੀਨ ਵਿੱਚ ਦੱਬੀਆਂ ਗਈਆਂ। ਜ਼ਮੀਨ ਜੰਮ ਕੇ ਪੱਥਰ ਵਰਗੀ ਸਖ਼ਤ ਹੋ ਗਈ ਤੇ ਉਸ ਦੇ ਅੰਦਰ ਉਨ੍ਹਾਂ ਜੀਵਾਂ ਦੇ ਢਾਂਚੇ ਸੁਰੱਖਿਅਤ ਹੋ ਗਏ। ਅਜਿਹੀਆਂ ਦੱਬੀਆਂ ਹੋਈਆਂ ਹੱਡੀਆਂ ਜਾਂ ਪੱਥਰਾਂ ਵਿੱਚ ਲੱਗੇ ਹੋਏ ਉਨ੍ਹਾਂ ਦੇ ਠੱਪਿਆਂ ਨੂੰ ਫ਼ਾਸਿਲ ਜਾਂ ਜੀਵ-ਪੱਥਰ ਕਹਿੰਦੇ ਹਨ। ਡਾਰਵਿਨ ਦੀ ਪੁਸਤਕ ਪ੍ਰਕਾਸ਼ਤ ਹੋਣ ਦੇ ਬਾਦ ਅਜਿਹੇ ਬਹੁਤ

ਸਾਰੇ ਜੀਵ-ਪੱਥਰ ਮਿਲੇ ਹਨ, ਜਿਨ੍ਹਾਂ ਨਾਲ ਡਾਰਵਿਨ ਦੇ ਵਿਚਾਰਾਂ ਦੀ ਪੁਸ਼ਟੀ ਹੁੰਦੀ ਹੈ।



ਜੀਵਨ ਦੀ ਸ਼ੁਰੂਆਤ ਸਭ ਤੋਂ ਪਹਿਲਾਂ ਪਾਣੀ ਵਿੱਚ ਹੋਈ। ਅਜ ਤੋਂ ਕਰੋੜਾਂ ਸਾਲ ਪਹਿਲਾਂ ਧਰਤੀ ਤੇ ਕੋਈ ਮਨੁੱਖ ਨਹੀਂ ਸੀ, ਨਾ ਹੀ ਕੋਈ ਜੀਵ ਸੀ, ਨਾ ਕੋਈ ਪਸ਼ੂ ਤੇ ਨਾ ਕੋਈ ਪੰਛੀ। ਨਾ ਘਾਹ ਪੌਦੇ ਤੇ ਨਾ ਹੀ ਦਰਖ਼ਤ। ਧਰਤੀ ਜਲ ਤੇ ਥਲ ਦਾ ਇਕ ਫੈਲਾਉ ਸੀ, ਜਿਸ ਵਿੱਚ ਕਈ ਥਾਂਵਾਂ ਤੇ ਡੂੰਘੀਆਂ ਦਲਦਲਾਂ ਸਨ ਤੇ ਥਾਂ ਥਾਂ ਜਵਾਲਾਮੁਖੀ ਪਰਬਤ ਲਾਵਾ ਉਗਲ ਰਹੇ ਸਨ। ਸੂਰਜ ਦੀ ਰੋਸ਼ਨੀ ਤੇ ਗਰਮੀ ਦੇ ਅਸਰ ਕਰ ਕੇ ਕਾਰਬਨ ਤੇ ਕੁਝ ਦੂਜੇ ਪਦਾਰਥ ਆਪਸ ਵਿੱਚ ਮਿਲੇ ਤੇ ਜਲ ਦੀ ਪੱਧਰ ਤੇ ਕਾਈ ਜਿਹੀ ਪੈਦਾ ਹੋ ਗਈ। ਇਹ ਸਭ ਤੋਂ ਪਹਿਲੀ ਬਨਸਪਤੀ ਸੀ। ਇਸ ਤਰ੍ਹਾਂ ਦੀ ਕਾਈ ਅਜ ਵੀ ਤਲਾਵਾਂ ਤੇ ਝੀਲਾਂ ਦੇ ਖੜ੍ਹੇ ਪਾਣੀ ਵਿੱਚ ਅਕਸਰ ਪੈਦਾ ਹੋ ਜਾਂਦੀ ਹੈ।

ਜੀਵ ਦਰੱਵ ਦੀ ਸਭ ਤੋਂ ਛੋਟੀ ਇਕਾਈ ਨੂੰ 'ਸੈਲ' ਕਹਿੰਦੇ ਹਨ। ਇਕ ਸੈਲ ਵਾਲਾ ਸਭ ਤੋਂ ਛੋਟਾ ਜੀਵ 'ਏਮੂਵਾ' ਅਜੇ ਵੀ ਤਲਾਵਾਂ ਤੇ ਝੀਲਾਂ ਵਿੱਚ ਆਮ ਮਿਲਦਾ ਹੈ। ਹੋ ਸਕਦਾ ਹੈ ਕਿ ਏਮੂਵਾ ਪਹਿਲੇ ਪਹਿਲ

ਪੈਦਾ ਹੋਣ ਵਾਲੇ ਜੀਵਾਂ ਦਾ ਸਭ ਤੋਂ ਪੁਰਾਣਾ ਨਮੂਨਾ ਹੋਵੇ, ਜੋ ਅਜ ਤਕ ਉਸੇ ਸ਼ਕਲ ਵਿੱਚ ਮਿਲਦਾ ਆ ਰਿਹਾ ਹੈ।

ਏਮੂਵਾ ਲੇਸਦਾਰ ਪਦਾਰਥ ਦਾ ਇਕ ਬਾਰੀਕ ਜਿਹਾ ਟੁਕੜਾ ਹੁੰਦਾ ਹੈ। ਜੇ ਉਸ ਨੂੰ ਖ਼ੁਰਦਬੀਨ ਨਾਲ ਵੇਖਿਆ ਜਾਏ ਤਾਂ ਅਸੀਂ ਉਸ ਵਿੱਚ ਜੀਵਨ ਦੀਆਂ ਸਾਰੀਆਂ ਖ਼ਾਸ ਗੱਲਾਂ ਵੇਖ ਸਕਦੇ ਹਾਂ। ਜਾਨਦਾਰ ਤੇ ਬੇਜਾਨ ਚੀਜ਼ਾਂ ਵਿੱਚ ਤਿੰਨ ਮੂਲ ਗੱਲਾਂ ਦਾ ਫਰਕ ਹੈ। ਹਰ ਜੀਵ ਖ਼ੁਰਾਕ ਲੈਂਦਾ ਹੈ, ਵੱਡਾ ਹੁੰਦਾ ਹੈ ਤੇ ਆਪਣੇ ਖ਼ਾਨਦਾਨ ਨੂੰ ਵਧਾਉਂਦਾ ਹੈ।

ਏਮੂਵਾ ਜਲ ਦੀ ਪੱਧਰ ਤੇ ਤੈਰਦਾ ਰਹਿੰਦਾ ਹੈ । ਜਦੋਂ ਕਾਈ ਜਾਂ ਖ਼ੁਰਾਕ ਦਾ ਕੋਈ ਟੁਕੜਾ ਉਸ ਦੇ ਨੇੜੇ ਆਉਂਦਾ ਹੈ ਤਾਂ ਉਸ ਦਾ ਲਸਲਸਾ ਸਰੀਰ ਉਸ ਟੁਕੜੇ ਨੂੰ ਚਾਰੇ ਪਾਸਿਉਂ ਘੇਰ ਲੈਂਦਾ ਹੈ। ਫੇਰ ਉਸ ਨੂੰ ਪਚਾ ਕੇ ਆਪਣੇ ਜਿਹਾ ਬਣਾ ਲੈਂਦਾ ਹੈ ਤੇ ਵੱਡਾ ਹੋ ਜਾਂਦਾ ਹੈ । ਵੱਡਾ ਹੋ ਕੇ ਏਮੂਵਾ ਅੱਧ ਵਿੱਚੋਂ ਪਤਲਾ ਹੋਣ ਲਗਦਾ ਹੈ । ਇਥੋਂ ਤਕ ਕਿ ਉਸ ਦੇ ਦੋ ਹਿੱਸੇ ਹੋ ਜਾਂਦੇ ਹਨ ਤੇ ਫੇਰ ਦੋਵੇਂ ਹਿੱਸੇ ਪੂਰੇ ਏਮੂਵਾ ਦੀ ਤਰ੍ਹਾਂ ਖ਼ੁਰਾਕ ਖਾਣ ਤੇ ਵਧਣ ਫੁਲਣ ਲਗਦੇ ਹਨ।

ਏਮੂਵਾ ਜੀਵਨ ਦੀ ਪੌੜੀ ਦਾ ਸਭ ਤੋਂ ਹੇਠਲਾ ਡੰਡਾ ਹੈ। ਇਸ ਤਰ੍ਹਾਂ ਦੇ ਛੋਟੇ ਛੋਟੇ ਕਈ ਜੀਵ ਪਾਣੀ ਵਿੱਚ ਪੈਦਾ ਹੋ ਗਏ ਸਨ। ਹੌਲੀ ਹੌਲੀ ਇਨ੍ਹਾਂ ਛੋਟੇ ਜੀਵਾਂ ਨੇ ਆਪਣੇ ਨਾਲ ਸੈਲ ਮਿਲਾ ਕੇ ਆਪਣੇ ਆਪ ਨੂੰ ਵੱਡਾ ਕਰ ਲਿਆ। ਫੇਰ ਹਰ ਇਕ ਜੀਵ ਵਿੱਚ ਕੁਝ ਸੈਲਾਂ ਨੇ ਖ਼ੁਰਾਕ ਪਚਾਣ ਦਾ ਕੰਮ ਆਪਣੇ ਅਧਿਕਾਰ ਵਿੱਚ ਲੈ ਲਿਆ—ਕੁਝ ਨੇ ਖ਼ੁਰਾਕ ਢੂੰਢਣ ਦਾ ਕੰਮ ਤੇ ਕੁਝ ਨੇ ਆਪਣੀ ਗਿਣਤੀ ਵਧਾਣ ਦਾ। ਇਸੇ ਤਰ੍ਹਾਂ ਕਈ ਨਵੀਂ ਨਵੀਂ ਤਰ੍ਹਾਂ ਦੇ ਜੀਵ ਪੈਦਾ ਹੋ ਗਏ।

ਜੀਵਨ ਵਿੱਚ ਵਿਕਾਸ ਦਾ ਸ਼ੁਰੂ ਦਾ ਭੇਦ ਇਹ ਹੈ ਕਿ ਇਕੋ ਜੀਵ ਦੀਆਂ ਜੋ ਸੰਤਾਨਾਂ ਪੈਦਾ ਹੁੰਦੀਆਂ ਹਨ, ਉਹ ਇਕੋ ਜਿਹੀਆਂ ਨਹੀਂ ਹੁੰਦੀਆਂ। ਕਿਸੇ ਵਿੱਚ ਕੁਝ ਖ਼ੂਬੀਆ ਹੁੰਦੀਆਂ ਹਨ, ਕਿਸੇ ਵਿੱਚ ਕੁਝ।

ਕੋਈ ਬਲ ਵਾਲੀਆਂ ਹੁੰਦੀਆਂ ਹਨ ਤੇ ਕੋਈ ਨਿਰਬਲ। ਹਰ ਜੀਵ ਜੀਉਂਦਾ ਰਹਿਣ ਲਈ ਲੜਾਈ ਕਰਦਾ ਹੈ ਤੇ ਉਸ ਲੜਾਈ ਵਿੱਚ ਜੋ ਜੀਉਣ ਦੇ ਜ਼ਿਆਦਾ ਕਾਬਲ ਹੁੰਦਾ ਹੈ, ਉਹੀ ਜੀਉਂਦਾ ਰਹਿੰਦਾ ਹੈ, ਬਾਕੀ ਸਭ ਖ਼ਤਮ ਹੋ ਜਾਂਦੇ ਹਨ । ਇਸ ਦਾ ਨਤੀਜਾ ਇਹ ਹੋਇਆ ਕਿ ਪਾਣੀ ਵਿੱਚ ਕੁਲਬੁਲ ਕੁਲਬੁਲ ਕਰਦੇ ਲੱਖਾਂ ਛੋਟੇ ਛੋਟੇ ਜੀਵਾਂ ਵਿੱਚ ਜੀਵਨ ਦੀ ਰਖਿਆ ਲਈ ਲੜਾਈ ਲੱਗੀ ਰਹੀ। ਨਤੀਜਾ ਇਹ ਹੋਇਆ ਕਿ ਉਨ੍ਹਾਂ ਛੋਟੇ ਛੋਟੇ ਜੀਵਾਂ ਦੀ ਜਗ੍ਹਾ ਮਕੜੀ ਤੇ ਨੂੰਹੇਂ ਜਿਹੇ ਅਣਗਿਣਤ ਜੀਵਾਂ ਨੇ ਲੈ ਲਈ। ਉਨ੍ਹਾਂ ਵਿੱਚੋਂ ਕੁਝ ਪਾਣੀ ਵਿੱਚੋਂ ਨਿਕਲ ਕੇ ਬਾਹਰ ਆ ਗਏ । ਵਰਤਮਾਨ ਕਾਲ ਦੀਆਂ ਮਕੜੀਆਂ ਤੇ ਨੂੰਹੇਂ ਇਨ੍ਹਾਂ ਦੀਆਂ ਹੀ ਸੰਤਾਨਾਂ ਹਨ।

ਰੀੜ੍ਹ ਦੀ ਹੱਡੀ ਵਾਲੇ ਜੀਵ ਸਭ ਤੋਂ ਪਹਿਲਾਂ ਮੱਛੀ ਦੀ ਸ਼ਕਲ ਵਿੱਚ ਆਏ ਤੇ ਉਨ੍ਹਾਂ ਦੀਆਂ ਅਣਗਿਣਤ ਜਾਤਾਂ ਸਮੁੰਦਰਾਂ, ਨਦੀਆਂ ਤੇ ਝੀਲਾਂ ਵਿੱਚ ਫੈਲ ਗਈਆਂ। ਜੀਵਨ ਦੀ ਲੜਾਈ ਵਿੱਚ ਉਨ੍ਹਾਂ ਵਿੱਚੋਂ ਬਹੁਤ ਸਾਰੀਆਂ ਜਾਤਾਂ ਤਾਂ ਹੁਣ ਗ਼ਾਇਬ ਹੀ ਹੋ ਗਈਆਂ ਹਨ, ਪਰ ਕਈ ਤਰ੍ਹਾਂ ਦੀਆਂ ਮੱਛੀਆਂ ਹੁਣ ਤਕ ਉਸੇ ਤਰ੍ਹਾਂ ਮੌਜੂਦ ਹਨ।

## ਅਭਿਆਸ

I. ਦੱਸੋ ਭਲਾ :—

1. ਜੀਵਨ ਦਾ ਅਰੰਭ ਕਿਸ ਤਰ੍ਹਾਂ ਹੋਇਆ ?
2. ਡਾਰਵਿਨ ਨੇ ਆਦਮੀ ਦੇ ਜਨਮ ਦੇ ਸੰਬੰਧ ਵਿੱਚ ਕੀ ਵਿਚਾਰ ਪ੍ਰਗਟ ਕੀਤੇ ?
3. ਲੋਕਾਂ ਨੇ ਡਾਰਵਿਨ ਦੇ ਵਿਚਾਰਾਂ ਦਾ ਵਿਰੋਧ ਕਿਉਂ ਕੀਤਾ ?
4. ਏਮੂਵਾ ਦੀ ਨਸਲ ਕਿਸ ਤਰ੍ਹਾਂ ਵਧਦੀ ਹੈ ?

II. ਵਾਕ ਬਣਾਓ :—

ਅਚਾਨਕ, ਹਾਸਲ, ਪ੍ਰਕਾਸ਼ਤ, ਵਿਰੋਧ, ਸਿਧਾਂਤ, ਵਿਕਾਸ, ਜੀਵ ਪੱਥਰ, ਦਲਦਲ; ਜਵਾਲਾਮੁਖੀ, ਖ਼ੁਰਦਬੀਨ; ਖ਼ਾਨਦਾਨ, ਪੱਧਰ, ਮੌਜੂਦ।

III. ਖ਼ਾਲੀ ਥਾਂਵਾਂ ਭਰੋ :—

1. ਲੱਖਾਂ ਕਰੋੜਾਂ ਸਾਲ ਪਹਿਲਾਂ ਧਰਤੀ ਤੇ ਅਜਿਹੇ.........ਰਹਿੰਦੇ ਸਨ, ਜੋ ਹੁਣ ਨਹੀਂ ਮਿਲਦੇ।
2. ਹੱਡੀਆਂ ਜਾਂ ਪੱਥਰਾਂ ਵਿੱਚ ਲੱਗੇ ਹੋਏ ਜੀਵਾਂ ਦੇ ਠੱਪਿਆਂ ਨੂੰ......... ਕਹਿੰਦੇ ਹਨ।
3. .........ਲੇਸਦਾਰ ਪਦਾਰਥ ਦਾ ਇਕ ਬਾਰੀਕ ਜਿਹਾ ਟੁਕੜਾ ਹੁੰਦਾ ਹੈ।
4. ਏਮੂਵਾ ਜੀਵਨ ਦੀ ਪੌੜੀ ਦਾ ਸਭ ਤੋਂ ਹੇਠਲਾ.........ਹੈ।
5. ਹੌਲੀ ਹੌਲੀ ਛੋਟੇ ਜੀਵਾਂ ਨੇ ਆਪਣੇ ਨਾਲ.........ਮਿਲਾ ਕੇ ਆਪਣੇ ਆਪ ਨੂੰ ਵੱਡਾ ਕਰ ਲਿਆ।

IV. 1. ਅੱਖਰ ਜਾਂ ਵਰਣ ਕਿਸ ਨੂੰ ਕਹਿੰਦੇ ਹਨ ? ਪੰਜਾਬੀ ਵਰਣਮਾਲਾ ਵਿੱਚ ਕਿੰਨੇ ਵਿਅੰਜਨ ਹਨ ਤੇ ਕਿੰਨੇ ਸੂਰ ਹਨ ? ਅਨੁਨਾਸਿਕ ਅੱਖਰ ਕਿਹੜੇ ਹਨ ?

2. ਇਨ੍ਹਾਂ ਸ਼ਬਦਾਂ ਨੂੰ ਸ਼ੁਧ ਕਰ ਕੇ ਲਿਖੋ :—
ਕ੍ਰਿਪਾ, ਪੁਤ੍ਰ, ਪੇਂਜਾ, ਖਾਣ, ਪਹੈਲਾਂ, ਸਉ।

3. ਇਨ੍ਹਾਂ ਮੁਹਾਵਰਿਆਂ ਦੇ ਅਰਥ ਦਸ ਕੇ ਵਾਕਾਂ ਵਿੱਚ ਵਰਤੋ :
ਆਟੇ ਵਿੱਚ ਲੂਣ, ਸਿਰ ਖਾਣਾ, ਇਕ ਮੁੱਠ ਹੋਣਾ, ਸਿਰ ਸੁਆਹ ਪੈਣੀ, ਅਕਲ ਦਾ ਅੰਨ੍ਹਾ।

# ਆਦਮੀ ਦਾ ਜਨਮ

## ( 2 )

ਕੁਝ ਮੱਛੀਆਂ ਪਾਣੀ ਨੂੰ ਛੱਡ ਕੇ ਜ਼ਮੀਨ ਤੇ ਆ ਗਈਆਂ, ਜਿਥੇ ਹੁਣ ਕਈ ਤਰ੍ਹਾਂ ਦੀਆਂ ਬਨਸਪਤੀਆਂ ਉਗ ਆਈਆਂ ਸਨ ਤੇ ਖ਼ੁਰਾਕ ਬਹੁਤ ਜ਼ਿਆਦਾ ਸੀ। ਇਨ੍ਹਾਂ ਮੱਛੀਆਂ ਨੇ ਆਪਣੇ ਪਰਾਂ ਤੋਂ ਜ਼ਮੀਨ ਤੇ ਅਗੇ ਵੱਧਣ ਦਾ ਕੰਮ ਲਿਆ। ਇਸ ਤਰ੍ਹਾਂ ਹੌਲੀ ਹੌਲੀ ਇਹ ਪਰ ਲੱਤਾਂ ਵਿੱਚ ਬਦਲ ਗਏ। ਮੱਛੀਆਂ ਦੀਆਂ ਕੁਝ ਸੰਤਾਨਾਂ ਨੇ ਆਖ਼ਰ ਵਿੱਚ ਰੀਂਗਣ ਵਾਲੇ ਜੀਵਾਂ ਦੀ ਸ਼ਕਲ ਹਾਸਲ ਕਰ ਲਈ, ਜਿਹੜੀਆਂ ਅਜ ਤਕ ਛਿਪਕਲੀ, ਗੋਹ, ਕਛੂ, ਸੱਪ ਤੇ ਮਗਰਮੱਛ ਦੀ ਸ਼ਕਲ ਵਿੱਚ ਮੌਜੂਦ ਹਨ।

ਇਹ ਜੀਵ ਪੇਟ ਦੇ ਸਹਾਰੇ ਚਲਦੇ ਹਨ। ਇਨ੍ਹਾਂ ਦੀਆਂ ਲੱਤਾਂ ਅਜੇ ਜ਼ਿਆਦਾ ਤਾਕਤਵਰ ਨਹੀਂ ਹੋਈਆਂ ਸਨ। ਉਨ੍ਹਾਂ ਜੀਵਾਂ ਦੇ ਜਿਹੜੇ ਪੁਰਾਣੇ ਜੀਵ-ਪੱਥਰ ਮਿਲੇ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਪੈਰ ਬਤਖ਼ ਵਾਂਗੂ ਝਿੱਲੀਦਾਰ ਸਨ, ਇਸ ਤੋਂ ਇਹ ਪਤਾ ਲਗਦਾ ਹੈ ਕਿ ਇਹ ਪਾਣੀ ਵਿੱਚੋਂ ਹੀ ਬਾਹਰ ਆਏ ਹੋਣਗੇ।

ਸ਼ੁਰੂ ਵਿੱਚ ਸਾਰੇ ਜੀਵ ਸਿਰਫ਼ ਘਾਹ ਪੱਤਿਆਂ ਤੇ ਹੀ ਗੁਜ਼ਾਰਾ ਕਰਦੇ ਸਨ, ਪਰ ਫੇਰ ਇਹ ਇਕ ਦੂਜੇ ਨੂੰ ਵੀ ਖਾਣ ਲੱਗ ਪਏ। ਇਸ ਲਈ ਜੀਵਾਂ ਨੂੰ ਇਕ ਦੂਜੇ ਤੋਂ ਆਪਣੇ ਬਚਾਓ ਲਈ ਵੀ ਤਿਆਰ ਹੋਣਾ ਪਿਆ। ਇਸ ਉਦੇਸ਼ ਲਈ ਜੀਵਾਂ ਨੇ ਆਪਣੇ ਅੰਦਰ ਅਲੱਗ ਅਲੱਗ ਤਾਕਤਾਂ ਪੈਦਾ ਕਰ ਲਈਆਂ।

ਝਿੰਗਾ ਮੱਛੀ ਆਮ ਤੌਰ ਤੇ ਹੌਲੀ ਹੌਲੀ ਚਲਦੀ ਹੈ, ਪਰ ਜਦੋਂ ਕੋਈ ਖ਼ਤਰਾ ਵੇਖਦੀ ਹੈ ਤਾਂ ਆਪਣੀ ਪਰਾਂ ਵਰਗੀ ਪੂਛ ਨੂੰ ਫੈਲਾ ਕੇ ਛੇਤੀ

ਨਾਲ ਭਜ ਜਾਂਦੀ ਹੈ। ਕਟਲ ਮੱਛੀ ਆਪਣੇ ਦੁਸ਼ਮਣ ਤੇ ਇਕ ਤਰ੍ਹਾਂ ਦਾ ਕਾਲਾ ਪਾਣੀ ਜਿਹਾ ਸੁਟਦੀ ਹੈ, ਜਿਹੜਾ ਧੂੰਏਂ ਦਾ ਕੰਮ ਦੇਂਦਾ ਹੈ ਤੇ ਉਹ ਹਮਲੇ ਤੋਂ ਬਚ ਕੇ ਨਿਕਲ ਜਾਂਦੀ ਹੈ। ਇਕ ਤਰ੍ਹਾਂ ਦੀ ਮੱਛੀ ਦੀ ਪਿੱਠ ਤੇ ਨੋਕੀਲੇ ਕੰਢੇ ਹੁੰਦੇ ਹਨ, ਜਿਨ੍ਹਾਂ ਵਿੱਚ ਘਾਤਕ ਜ਼ਹਿਰ ਹੁੰਦਾ ਹੈ ਤੇ ਉਸ ਨਾਲ ਉਹ ਆਪਣੇ ਦੁਸ਼ਮਣ ਨੂੰ ਮਾਰ ਦੇਂਦੀ ਹੈ। ਸੱਪ, ਠੂੰਹਾਂ, ਸ਼ਹਿਦ ਦੀ ਮੱਖੀ ਤੇ ਭੂੰਡ ਵੀ ਆਪਣੇ ਬਚਾਓ ਲਈ ਜ਼ਹਿਰ ਦੀ ਵਰਤੋਂ ਕਰਦੇ ਹਨ।

ਬਹੁਤ ਸਾਰੇ ਜੀਵ ਅਕਸਰ ਉਸੇ ਰੰਗ ਦੇ ਹੁੰਦੇ ਹਨ, ਜਿਸ ਤਰ੍ਹਾਂ ਦੇ ਵਾਤਾਵਰਨ ਵਿੱਚ ਉਨ੍ਹਾਂ ਨੂੰ ਰਹਿਣਾ ਪੈਂਦਾ ਹੈ । ਇਸ ਤਰ੍ਹਾਂ ਦੁਸ਼ਮਣ ਉਨ੍ਹਾਂ ਨੂੰ ਦੂਰੋਂ ਨਹੀਂ ਵੇਖ ਸਕਦਾ ਤੇ ਉਹ ਉਸ ਦੇ ਹਮਲੇ ਤੋਂ ਬਚ ਜਾਂਦੇ ਹਨ। ਸਿੱਪੀਆਂ,ਘੋਘੇ ਤੇ ਕੱਛੂ ਛੋਟੇ ਹੋਣ ਦੇ ਬਾਵਜੂਦ ਵੀ ਕਰੋੜਾਂ ਸਾਲਾਂ ਤੋਂ ਉਸੇ ਤਰ੍ਹਾਂ ਮੌਜੂਦ ਹਨ। ਉਨ੍ਹਾਂ ਨੇ ਆਪਣੀ ਰਖਿਆ ਲਈ ਢਾਲ ਦੀ ਤਰ੍ਹਾਂ ਸਖ਼ਤ ਖੋਲ ਬਣਾ ਲਏ ਹਨ। ਜਦੋਂ ਉਨ੍ਹਾਂ ਤੇ ਕੋਈ ਹਮਲਾ ਕਰਦਾ ਹੈ ਤਾਂ ਉਹ ਆਪਣੇ ਸਰੀਰ ਦੇ ਨਰਮ ਹਿਸਿਆਂ ਨੂੰ ਸਖ਼ਤ ਖੋਲ੍ਹ ਦੇ ਅੰਦਰ ਕਰ ਲੈਂਦੇ ਹਨ।



ਕਈ ਜੀਵਾਂ ਨੇ ਆਪਣੀ ਰਖਿਆ ਲਈ ਸਰੀਰ ਵੱਡੇ ਵੱਡੇ ਬਣਾ ਲਏ ਸਨ। ਇਨ੍ਹਾਂ ਵਿੱਚ ਡਾਇਨਾਸੋਰਸ ਖ਼ਾਨਦਾਨ ਦੇ ਰੀਂਗਣ ਵਾਲੇ ਜੀਵ ਬਹੁਤ ਵੱਡੇ ਸਨ। ਉਹ ਸੱਤਰ-ਸੱਤਰ, ਅੱਸੀ-ਅੱਸੀ ਫੁਟ ਲੰਮੇ ਸਨ ਤੇ ਉਨ੍ਹਾਂ ਦਾ ਵਜ਼ਨ ਤੀਹ ਤੀਹ ਟਨ ਤਕ ਹੁੰਦਾ ਸੀ।

ਇਸ ਤਰ੍ਹਾਂ ਇਕ ਹੋਰ ਤਰ੍ਹਾਂ ਦੇ ਦੈਤਾਕਾਰ ਰੀਂਗਣ ਵਾਲੇ ਜੀਵ ਪਲਾਸੋਰਸ ਸਨ, ਜਿਹੜੇ ਚਾਲੀ ਚਾਲੀ ਫੁਟ ਲੰਮੇ ਸਨ। ਚਿਮਗਾਦੜਾਂ ਵਾਂਗ ਉਨ੍ਹਾਂ ਦੇ ਪਰ ਵੀ ਸਨ। ਉਨ੍ਹਾਂ ਪਰਾਂ ਨਾਲ ਉਹ ਉਡ ਤਾਂ ਨਹੀਂ ਸਕਦੇ ਸਨ, ਪਰ ਦੌੜਨ ਵੇਲੇ ਉਨ੍ਹਾਂ ਨੂੰ ਫੈਲਾ ਕੇ ਹਵਾ ਦੀ ਮਦਦ ਲੈਂਦੇ ਹੋਣਗੇ। ਕਿਸੇ ਜ਼ਮਾਨੇ ਵਿੱਚ ਡਾਇਨਾਸੋਰਸ ਤੇ ਪਲਾਸੋਰਸ ਵਰਗੇ ਵੱਡੇ ਵੱਡੇ ਡਰਾਵਣੇ ਜੀਵਾਂ ਦਾ ਇਸ ਸੰਸਾਰ ਤੇ ਰਾਜ ਸੀ, ਪਰ ਰੀਂਗਣ ਵਾਲੇ ਜੀਵਾਂ ਤੋਂ ਵਿਕਾਸ ਹੁੰਦੇ ਹੁੰਦੇ ਬਘਿਆੜ, ਸ਼ੇਰ ਤੇ ਚਿਤਰੇ ਵਰਗੇ ਚਾਰ ਪੈਰਾਂ ਵਾਲੇ ਜਾਨਵਰਾਂ ਨੇ ਜਨਮ ਲਿਆ, ਜਿਹੜੇ ਤੇਜ਼ ਰਫ਼ਤਾਰ ਤੇ ਹਲਕੇ ਫੁਲਕੇ ਸਰੀਰ ਵਾਲੇ ਸਨ। ਵੱਡੇ ਵੱਡੇ ਸਰੀਰਾਂ ਵਾਲੇ ਬਦਸੂਰਤ ਡਾਇਨਾਸੋਰਸ ਤੇ ਪਲਾਸੋਰਸ ਖ਼ਤਮ ਹੋਣ ਲੱਗੇ। ਚਾਰ ਪੈਰਾਂ ਵਾਲੇ ਜਾਨਵਰਾਂ ਨੇ ਖਾ ਖਾ ਕੇ ਉਨ੍ਹਾਂ ਨੂੰ ਖ਼ਤਮ ਕਰ ਦਿੱਤਾ ਤੇ ਜਾਂ ਉਹ ਆਪ ਹੀ ਮਰ ਗਏ। ਅਜ ਉਨ੍ਹਾਂ ਦੇ ਜੀਵ-ਪੱਥਰ ਵੇਖ ਕੇ ਅਸੀਂ ਹੈਰਾਨ ਹੁੰਦੇ ਹਾਂ। ਕਈ ਅਜਿਹੇ ਵੱਡੇ ਵੱਡੇ ਜਾਨਵਰਾਂ ਦੇ ਪੂਰੇ ਢਾਂਚੇ ਸੰਸਾਰ ਦੇ ਅਜਾਇਬ ਘਰਾਂ ਵਿੱਚ ਰਖੇ ਹੋਏ ਹਨ।

ਇਨ੍ਹਾਂ ਰੀਂਗਣ ਵਾਲੇ ਜੀਵਾਂ ਤੋਂ ਵਰਤਮਾਨ ਸਮੇਂ ਦੇ ਪੰਛੀ ਪੈਦਾ ਹੋਏ। ਜਰਮਨੀ ਵਿੱਚ ਇਕ ਪੰਛੀ ਦਾ ਜੀਵ-ਪੱਥਰ ਮਿਲਿਆ ਹੈ, ਜਿਸ ਦੇ ਦੰਦ ਵੀ ਸਨ ਤੇ ਪੂਛਲ ਵੀ। ਸ਼ੁਰੂ ਵਿੱਚ ਸਾਰੇ ਪੰਛੀ ਇਹੋ ਜਿਹੇ ਹੀ ਸਨ। ਇਨ੍ਹਾਂ ਦੇ ਸਰੀਰਾਂ ਤੇ ਜਿਹੜੇ ਰੀਂਗਣ ਵਾਲੇ ਜੀਵਾਂ ਵਰਗੇ ਕੰਢੇ ਸਨ, ਹੌਲੀ ਹੌਲੀ ਪਰਾਂ ਵਿੱਚ ਬਦਲਦੇ ਗਏ।

ਵਿਕਾਸ ਦਾ ਇਕ ਮੌਲਿਕ ਸਿਧਾਂਤ ਇਹ ਵੀ ਹੈ ਕਿ ਸਰੀਰ ਦੇ ਜਿਸ ਅੰਗ ਦੀ ਵਰਤੋਂ ਕੀਤੀ ਜਾਏ, ਉਹ ਦਿਨੋਂ ਦਿਨ ਤਾਕਤਵਰ ਤੇ ਵੱਡਾ ਹੁੰਦਾ ਜਾਂਦਾ ਹੈ ਤੇ ਜਿਸ ਦਾ ਇਸਤੇਮਾਲ ਨਾ ਕੀਤਾ ਜਾਏ, ਹੌਲੀ ਹੌਲੀ

ਉਸ ਦੀ ਤਾਕਤ ਘਟ ਜਾਂਦੀ ਹੈ ਤੇ ਫੇਰ ਨਸ਼ਟ ਹੋ ਜਾਂਦੀ ਹੈ।

ਪੰਛੀਆਂ ਨੇ ਜਦੋਂ ਉਡਣਾ ਸਿੱਖ ਲਿਆ ਤਾਂ ਉਹ ਆਪਣੀ ਖ਼ੁਰਾਕ ਹਾਸਲ ਕਰਨ ਲਈ ਦੂਰ ਦੂਰ ਤਕ ਉਡ ਕੇ ਜਾਣ ਲੱਗੇ। ਉਹ ਹੁਣ ਸਿਰਫ਼ ਸੁਆਦੀ ਫਲ ਹੀ ਖਾਂਦੇ ਸਨ, ਜਿਹੜੇ ਨਰਮ ਤੇ ਮਿੱਠੇ ਹੁੰਦੇ। ਉਨ੍ਹਾਂ ਨੂੰ ਖਾਣ ਲਈ ਦੰਦਾਂ ਦੀ ਜ਼ਰੂਰਤ ਨਹੀਂ ਰਹੀ ਸੀ। ਇਸ ਲਈ ਲੱਖਾਂ ਸਾਲ ਬੀਤ ਜਾਣ ਤੇ ਪੰਛੀਆਂ ਦੇ ਦੰਦ ਖ਼ਤਮ ਹੋ ਗਏ ਤੇ ਉਨ੍ਹਾਂ ਦੀ ਥਾਂ ਸਖ਼ਤ ਚੁੰਝ ਨੇ ਲੈ ਲਈ।

ਇਸੇ ਸਿਧਾਂਤ ਦੀ ਖਾਸ ਪੁਸ਼ਟੀ ਘੋੜੇ ਦੇ ਇਤਿਹਾਸ ਤੋਂ ਹੁੰਦੀ ਹੈ, ਜਿਸ ਦੇ ਸਾਰੇ ਜੀਵ-ਪੱਥਰ ਮਿਲ ਗਏ ਹਨ। ਘੋੜਾ ਸ਼ੁਰੂ ਵਿੱਚ ਇਕ ਛੋਟਾ ਜਿਹਾ ਕੁੱਤੇ ਦੀ ਸ਼ਕਲ ਦਾ ਜਾਨਵਰ ਸੀ, ਜਿਸ ਦੇ ਪੰਜੇ ਵੀ ਕੁੱਤੇ ਵਰਗੇ ਪੰਜ ਉਂਗਲੀਆਂ ਵਾਲੇ ਸਨ। ਇਸ ਦੀ ਚਾਲ ਕੁਝ ਐਸੀ ਸੀ ਕਿ ਪੰਜੇ ਦੇ ਵਿੱਚ ਦੀ ਉਂਗਲੀ ਤੇ ਜ਼ਿਆਦਾ ਜ਼ੋਰ ਪੈਂਦਾ ਸੀ। ਇਸ ਤਰ੍ਹਾਂ ਵਿਚਕਾਰਲੀ ਉਂਗਲੀ ਜ਼ਿਆਦਾ ਮਜ਼ਬੂਤ ਹੁੰਦੀ ਗਈ ਤੇ ਬਾਕੀ ਉਂਗਲੀਆਂ ਕਮਜ਼ੋਰ ਹੋ ਕੇ ਹੌਲੀ ਹੌਲੀ ਖ਼ਤਮ ਹੋ ਗਈਆਂ। ਅਜ ਕਲ ਦੇ ਘੋੜੇ ਦਾ ਸੁੰਮ ਉਸ ਦੇ ਪੰਜੇ ਵਿੱਚ ਦੀ ਉਂਗਲੀ ਦਾ ਬਦਲਿਆ ਹੋਇਆ ਰੂਪ ਹੈ।

ਚਾਰ ਪੈਰਾਂ ਵਾਲਿਆਂ ਜਾਨਵਰਾਂ ਦੀ ਜਾਤੀ ਵਿਚ ਬਾਂਦਰ, ਲੰਗੂਰ, ਬਨਮਾਨਸ ਤੇ ਗੋਰੀਲਾ ਜਿਹੇ ਜਾਨਵਰ ਪੈਦਾ ਹੋਏ। ਉਨ੍ਹਾਂ ਵਿੱਚੋਂ ਗੋਰੀਲਾ ਸਭ ਤੋਂ ਜ਼ਿਆਦਾ ਅਕਲਮੰਦ ਹੈ ਤੇ ਆਦਮੀ ਵਾਂਗ ਪਿਛਲੀਆਂ ਲੱਤਾਂ ਤੇ



ਖੜ ਾਵੀ ਹੋ ਜਾਂਦਾ ਹੈ। ਕੁਝ ਚਿਰ ਪਹਿਲਾਂ ਮਧ-ਅਫ਼ਰੀਕਾ ਦੇ ਜੰਗਲਾਂ ਵਿੱਚੋਂ ਇਕ ਖੋਪਰੀ ਮਿਲੀ ਹੈ। ਇਹ ਇਕ ਐਸੇ ਜਾਨਵਰ ਦੀ ਸੀ, ਜਿਹੜਾ ਕਿ ਆਦਮੀ ਨਾਲ ਬਹੁਤ ਜ਼ਿਆਦਾ ਮਿਲਦਾ ਜੁਲਦਾ ਸੀ। ਉਹ ਪਿਛਲੀਆਂ ਦੋ ਲੱਤਾਂ ਤੇ ਚਲਦਾ ਸੀ ਤੇ ਉਸ ਦੇ ਹੱਥ ਪੈਰ ਤੇ ਚਿਹਰਾ ਬਿਲਕੁਲ ਆਦਮੀ ਵਰਗਾ ਸੀ।

ਇਸੇ ਖਾਨਦਾਨ ਦੇ ਇਕ ਹਿੱਸੇ ਦਾ ਵਿਕਾਸ ਹੋਇਆ ਤੇ ਉਸ ਨੇ ਆਦਮੀ ਦੀ ਸ਼ਕਲ ਹਾਸਲ ਕਰ ਲਈ। ਪੁਰਾਣੇ ਜ਼ਮਾਨੇ ਦੀਆਂ ਅਣਗਿਣਤ ਖੋਪਰੀਆਂ ਮਿਲੀਆਂ ਹਨ, ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਪੁਰਾਣੇ ਜ਼ਮਾਨੇ ਦੇ ਆਦਮੀ ਦਾ ਸਿਰ ਬਹੁਤ ਛੋਟਾ ਸੀ, ਪਰ ਆਦਮੀ ਇਕ ਅਕਲਮੰਦ ਜਾਨਵਰ ਸੀ ਤੇ ਉਹ ਦਿਨੋਂ ਦਿਨ ਆਪਣੇ ਦਿਮਾਗ ਤੋਂ ਜ਼ਿਆਦਾ ਕੰਮ ਲੈਣ ਦੀ ਕੋਸ਼ਿਸ਼ ਕਰਨ ਲੱਗਾ। ਇਸ਼ ਲਈ ਉਸ ਦਾ ਦਿਮਾਗ਼ ਵੱਡਾ ਹੁੰਦਾ ਗਿਆ।

ਇਹ ਅੰਦਾਜ਼ਾ ਲਗਾਇਆ ਜਾਂਦਾ ਹੈ ਕਿ ਆਦਮੀ ਸਭ ਤੋਂ ਪਹਿਲਾਂ ਅਫ਼ਰੀਕਾ ਦੇ ਜੰਗਲਾਂ ਵਿੱਚ ਪੈਦਾ ਹੋਇਆ ਤੇ ਉਥੋਂ ਸਾਰੇ ਸੰਸਾਰ ਵਿੱਚ ਫੈਲ ਗਿਆ। ਆਦਮੀ ਨੂੰ ਇਸ ਸੰਸਾਰ ਵਿੱਚ ਆਏ ਲਗ ਭਗ ਪੰਜਾਹ ਲੱਖ ਸਾਲ ਬੀਤ ਗਏ ਹਨ, ਪਰ ਪਿਛਲੇ ਸੱਤ-ਅੱਠ ਹਜ਼ਾਰ ਸਾਲਾਂ ਤੋਂ ਹੀ ਆਦਮੀ ਦਾ ਇਤਿਹਾਸ ਲਿਖਿਆ ਗਿਆ ਹੈ। ਇਸ ਤੋਂ ਪਹਿਲਾਂ ਆਦਮੀ ਕਿਸ ਤਰ੍ਹਾਂ ਰਹਿੰਦਾ ਸੀ, ਇਸ ਦੇ ਬਾਰੇ ਵਿੱਚ ਅਸੀਂ ਸਿਰਫ਼ ਸੋਚ ਹੀ ਸਕਦੇ ਹਾਂ।

## ਅਭਿਆਸ

I. ਦੱਸੋ ਭਲਾ :—

1. ਮੱਛੀਆਂ ਤੋਂ ਰੀਂਗਣ ਵਾਲੇ ਜੀਵ ਕਿਸ ਤਰ੍ਹਾਂ ਬਣੇ ?
2. ਡਾਇਨਾਸੋਰਸ ਤੇ ਪਲਾਸੋਰਸ ਕਿਹੋ ਜਿਹੇ ਜਾਨਵਰ ਸਨ ?

3. ਉਹ ਨਸ਼ਟ ਕਿਉਂ ਹੋ ਗਏ ?

4. ਰੀਂਗਣ ਵਾਲੇ ਜੀਵਾਂ ਤੋਂ ਪੰਛੀਆਂ ਨੇ ਕਿਸ ਤਰ੍ਹਾਂ ਜਨਮ ਲਿਆ ?

5. ਪੰਛੀਆਂ ਦੇ ਦੰਦ ਕਿਉਂ ਖ਼ਤਮ ਹੋ ਗਏ ?

6. ਆਦਮੀ ਦਾ ਵਿਕਾਸ ਸਭ ਤੋਂ ਪਹਿਲਾਂ ਕਿੱਥੇ ਹੋਇਆ ?

**II.** ਵਾਕ ਬਣਾਓ :—

ਸੰਤਾਨ, ਖ਼ਤਰਾ, ਵਾਤਾਵਰਨ, ਦੁਸ਼ਮਣ, ਹਮਲਾ, ਦੈਂਤਾਕਾਰ, ਡਰਾਵਣੇ, ਬਦਸੂਰਤ, ਢਾਂਚਾ, ਅਜਾਇਬ ਘਰ, ਸਿਧਾਂਤ, ਅਕਲਮੰਦ, ਅੰਦਾਜ਼ਾ, ਇਤਿਹਾਸ ।

**III.** ਖਾਲੀ ਥਾਂਵਾਂ ਭਰੋ :—

1. ਮੱਛੀਆਂ ਦੀਆਂ ਕੁਝ ਸੰਤਾਨਾਂ ਨੇ ਆਖ਼ਰ ਵਿੱਚ.........ਦੀ ਸ਼ਕਲ ਹਾਸਲ ਕਰ ਲਈ ।

2. ਸ਼ੁਰੂ ਵਿੱਚ ਸਾਰੇ ਜੀਵ.........ਪੱਤਿਆਂ ਤੇ ਹੀ ਗੁਜ਼ਾਰਾ ਕਰਦੇ ਸਨ ।

3. ਸੱਪ, ਠੂਹਾਂ, ਸ਼ਹਿਦ ਦੀ ਮੱਖੀ ਤੇ.........ਵੀ ਆਪਣੇ ਬਚਾਓ ਲਈ........ ਦੀ ਵਰਤੋਂ ਕਰਦੇ ਹਨ ।

4. ਕਈ ਜੀਵਾਂ ਨੇ ਆਪਣੀ.........ਲਈ.........ਵੱਡੇ ਵੱਡੇ ਬਣਾ ਲਏ ਹਨ ।

5. ਘੋੜਾ ਸ਼ੁਰੂ ਵਿੱਚ ਇਕ ਛੋਟਾ ਜਿਹਾ.........ਦੀ ਸ਼ਕਲ ਦਾ ਜਾਨਵਰ ਸੀ ।

**IV.** 1. ਨਾਉਂ ਦੀ ਪ੍ਰੀਭਾਸ਼ਾ ਤੇ ਇਸ ਦੇ ਪੰਜੇ ਪਰਕਾਰ ਉਦਾਹਰਣਾਂ ਸਹਿਤ ਲਿਖੋ । ਇਸ ਪਾਠ ਦੇ ਪਹਿਲੇ ਪੈਰੇ ਨੂੰ ਪੜ੍ਹ ਕੇ ਇਸ ਵਿੱਚੋਂ ਨਾਉਂ ਚੁਣੋ ਤੇ ਇਨ੍ਹਾਂ ਨੂੰ ਪੰਜਾਂ ਪਰਕਾਰਾਂ ਵਿੱਚ ਵੰਡੋ ।

2. ਇਨ੍ਹਾਂ ਦੇ ਵਚਨ ਬਦਲੋ :— ਕੰਧ, ਬੇਗਮ, ਜੂੰ, ਵਧਾਈ, ਤੀਵੀਂ ।

3. ਇਨ੍ਹਾਂ ਦੇ ਲਿੰਗ ਬਦਲੋ :— ਪੁੱਤਰ, ਮਿਤਰ, ਮਾਤਾ, ਖਤਰੀ, ਹਾਥੀ ।

# ਸਿੱਖੀ

ਉਹ ਕਿਹੜਾ ਬੂਟਾ ਏ ?

ਹਰ ਥਾਂ ਜੋ ਪਲਦਾ ਏ—
ਆਰੇ ਦੇ ਦੰਦਿਆਂ ਤੇ,
ਰੰਬੀ ਦੀਆਂ ਧਾਰਾਂ ਤੇ,
ਖ਼ੈਬਰ ਦੇ ਦੱਰਿਆਂ ਵਿੱਚ
ਸਰਸਾ ਦੀਆਂ ਲਹਿਰਾਂ ਤੇ,
ਸਤਲੁਜ ਦੇ ਕੰਢੇ ਤੇ,
ਲੱਖੀ ਦੇ ਜੰਗਲ ਵਿੱਚ
ਰੋੜਾਂ ਵਿੱਚ ਰਕੜਾਂ ਵਿੱਚ,
ਬੰਜਰਾਂ ਵਿੱਚ, ਝੱਖੜਾਂ ਵਿੱਚ
ਗੜਿਆਂ ਵਿੱਚ, ਮੀਹਾਂ ਵਿੱਚ,
ਸਰਹੰਦ ਦੀਆਂ ਨੀਂਹਾਂ ਵਿੱਚ,
ਜਿਥੇ ਵੀ ਲਾ ਦਈਏ,
ਉਥੇ ਹੀ ਪਲਦਾ ਏ,
ਜਿਤਨਾ ਇਹ ਛਾਂਗ ਦੇਈਏ,
ਉਤਨਾ ਹੀ ਫਲਦਾ ਏ ।

ਉਹ ਕਿਹੜਾ ਬੂਟਾ ਏ ?

ਭੁਖਿਆਂ ਤਰਿਹਾਇਆਂ ਨੂੰ,
ਜੋ ਫਲ ਖਵਾਂਦਾ ਏ,

ਥੱਕਿਆਂ ਤੇ ਟੁੱਟਿਆਂ ਨੂੰ,
ਛਾਂ ਵਿੱਚ ਸਵਾਂਦਾ ਏ।
ਜਿਹੜਾ ਵੀ ਸ਼ਰਨ ਲਵੇ,
ਉਸ ਤਾਈਂ ਬਚਾਂਦਾ ਏ।

ਜੇ ਝੱਖੜ ਆ ਜਾਵੇ,
ਜੇ ਨ੍ਹੇਰੀ ਆ ਜਾਵੇ,
ਅਬਦਾਲੀ ਆ ਜਾਵੇ।
ਕੋਈ ਨਾਦਰ ਆ ਜਾਵੇ,
ਮਾਸੂਮ ਗੁਟਾਰਾਂ ਨੂੰ,
ਬੇਦੋਸੀਆਂ ਚਿੜੀਆਂ ਨੂੰ,
ਬੇਲੋਸੀਆਂ ਘੁਗੀਆਂ ਨੂੰ,
ਕੂੰਜਾਂ ਦੀਆਂ ਡਾਰਾਂ ਨੂੰ.
ਇਹ ਤੁਰਤ ਛੁਪਾ ਲੈਂਦਾ,
ਇਹ ਆਲ੍ਹਣੇ ਪਾ ਲੈਂਦਾ,
ਤੇ ਰਾਖਾ ਬਣ ਬਹਿੰਦਾ।

ਪੈਰ ਇਸ ਦੇ ਧਰਤੀ ਤੇ,

ਪਰ ਆਪ ਉਚੇਰਾ ਏ।
ਜੇਹਲਾਂ ਦੀਆਂ ਕੋਠੜੀਆਂ,
ਜੰਜੀਰਾਂ ਹਥਕੜੀਆਂ,
ਇਹ ਰੱਸੇ ਫਾਂਸੀ ਦੇ,
ਤੇ ਤੜੀਆਂ ਰਾਜ ਦੀਆਂ
ਜਾਗੀਰਾਂ ਦੇ ਚਕਮੇ
ਸਰਦਾਰੀ ਦੇ ਤਕਮੇ,
ਦੁਨੀਆਂ ਦੀਆਂ ਤੰਗ-ਦਿਲੀਆਂ,

ਤੋੜਾਂ ਤੇ ਪਾਰਟੀਆਂ,
ਗੁਮਰਾਹੀਆਂ ਰੰਗ-ਰਲੀਆਂ,
ਤੇ ਕੁੜੀਆਂ ਝੰਗ ਦੀਆਂ,
ਇਹਦੇ ਗੋਡਿਓਂ ਥੱਲੇ ਨੇ,
ਇਹਦੇ ਪੈਰੋਂ ਥੱਲੇ ਨੇ।
ਜਿੱਥੇ ਦਿਲ ਇਸ ਦਾ ਏ,
ਉਹ ਥਾਂ ਉਚੇਰੀ ਏ,
ਉਹ ਖੁਲ੍ਹੀ ਹਵਾ ਵਿੱਚ ਏ,
ਉਹ ਪਾਕ ਫ਼ਜ਼ਾ ਵਿੱਚ ਏ,
ਉਹ ਖ਼ਾਸ ਖ਼ੁਦਾ ਵਿੱਚ ਏ,
ਜਿੱਥੇ ਨਾ ਵੈਰ ਕੋਈ,
ਜਿੱਥੇ ਨਾ ਗ਼ੈਰ ਕੋਈ।

—ਮੋਹਨ ਸਿੰਘ
(ਸਾਵੇ ਪੱਤਰ)

## ਅਭਿਆਸ

I. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

II. ਸਿੱਖ ਜੀਵਨ ਵਿੱਚ ਕਿਹੜੀਆਂ ਕਿਹੜੀਆਂ ਔਕੜਾਂ ਦਾ ਮੁਕਾਬਲਾ ਕਰਦਾ ਹੈ ? ਇਸ ਕਵਿਤਾ ਦੇ ਅਧਾਰ ਤੇ ਲਿਖੋ।

III. ਅਰਥ ਲਿਖੋ :—

ਦੰਦੇ, ਰੰਬੀ, ਰੋੜ, ਰਕੜ, ਗੜੇ, ਗੁਟਾਰਾਂ, ਬੇਲੌਸੀਆਂ, ਡਾਰਾਂ, ਰਾਖਾ, ਤੁਕਮੇ, ਚਕਮੇ, ਫ਼ਜ਼ਾ, ਗ਼ੈਰ।

# ਤਾਨਸੈਨ

ਬਾਦਸ਼ਾਹ ਅਕਬਰ ਦੇ ਦਰਬਾਰ ਵਿੱਚ ਤਾਨਸੈਨ ਗਾਇਕ ਸੀ। ਤਾਨਸੈਨ ਦੀ ਸੋਭਾ ਦੂਰ ਦੂਰ ਤਕ ਫੈਲੀ ਹੋਈ ਸੀ। ਅਕਬਰ ਦੇ ਦਰਬਾਰ ਵਿੱਚ ਬੀਰਬਲ ਵੀ ਰਹਿੰਦਾ ਸੀ। ਬਾਦਸ਼ਾਹ ਉਸ ਨੂੰ ਬਹੁਤ ਪਿਆਰ ਕਰਦੇ ਸਨ।

ਇਕ ਵਾਰੀ ਬੀਰਬਲ ਨੇ ਬਾਦਸ਼ਾਹ ਕੋਲ ਜਾ ਕੇ ਬੜੀ ਉਤਸੁਕਤਾ ਨਾਲ ਕਿਹਾ, "ਹਜ਼ੂਰ, ਕਹਿੰਦੇ ਹਨ ਕਿ ਦੀਪਕ ਰਾਗ ਬਹੁਤ ਚੰਗਾ ਹੁੰਦਾ ਹੈ। ਇਕ ਵਾਰੀ ਉਸ ਨੂੰ ਸੁਣਨ ਦੀ ਇੱਛਾ ਹੋ ਰਹੀ ਹੈ।"



ਬਾਦਸ਼ਾਹ ਨੇ ਕਿਹਾ, "ਇਹ ਕਿਹੜੀ ਗੱਲ ਹੈ। ਆਓ, ਹੁਣੇ ਸੁਣ ਲਈਏ।" ਅਕਬਰ ਨੇ ਫ਼ੌਰਨ ਤਾਨਸੈਨ ਨੂੰ ਬੁਲਵਾਇਆ ਤੇ ਉਸ ਨੂੰ ਗਾਉਣ ਦਾ ਹੁਕਮ ਦਿੱਤਾ। ਉਸ ਵਕਤ ਸੰਗੀਤ ਜਾਣਨ ਵਾਲੇ

ਦੀਪਕ ਰਾਗ ਕਿਸੇ ਦੇ ਸਾਹਮਣੇ ਨਹੀਂ ਸਨ ਗਾਉਂਦੇ। ਪਰ ਕੀਤਾ ਕੀ ਜਾਏ ? ਮਰਜ਼ੀ ਹੋਏ ਜਾ ਨਾ ਹੋਏ, ਤਾਨਸੇਨ ਨੂੰ ਬਾਦਸ਼ਾਹ ਦਾ ਹੁਕਮ ਤਾਂ ਮੰਨਣਾ ਹੀ ਪਵੇਗਾ। ਇਸ ਲਈ ਬਿਨਾ ਕੁਝ ਬੋਲੇ ਤਾਨਸੇਨ ਨੇ ਦੀਪਕ ਰਾਗ ਦਾ ਅਲਾਪ ਸ਼ੁਰੂ ਕਰ ਦਿੱਤਾ।

ਅਲਾਪ ਤਾਂ ਕਰ ਦਿੱਤਾ, ਪਰ ਉਸ ਵਕਤ ਤਾਨਸੇਨ ਦੇ ਦਿਲ ਵਿੱਚ ਜਿਵੇਂ ਅੱਗ ਲੱਗ ਗਈ।

ਉਸ ਨੇ ਜੋ ਗ਼ਲਤੀ ਕਰ ਦਿੱਤੀ ਸੀ, ਉਸ ਲਈ ਉਹ ਪਛਤਾ ਰਿਹਾ ਸੀ। ਉਸ ਦੇ ਦਿਲ ਵਿੱਚ ਬੇਹਦ ਦਰਦ ਜਿਹਾ ਪੈਦਾ ਹੋ ਗਿਆ। ਉਸ ਨਾਲ ਉਸ ਦੀ ਸੇਹਤ ਖ਼ਰਾਬ ਹੋ ਗਈ। ਇਸ ਹਾਲਤ ਵਿੱਚ ਤਾਨਸੇਨ ਬਾਦਸ਼ਾਹ ਅਕਬਰ ਦੀ ਇਜਾਜ਼ਤ ਨਾਲ ਗੁਜਰਾਤ ਦੀ ਸਾਬਰਮਤੀ ਨਦੀ ਦੇ ਕਿਨਾਰੇ ਜਾ ਕੇ ਰਹਿਣ ਲੱਗਾ।

ਉਨ੍ਹਾਂ ਦਿਨਾਂ ਵਿੱਚ ਮੁਗ਼ਲ ਗੁਜਰਾਤ ਤੇ ਹਮਲਾ ਕਰਨ ਦੀ ਤਿਆਰੀ ਕਰ ਰਹੇ ਸਨ। ਉਨ੍ਹਾਂ ਦੇ ਡਰ ਤੋਂ ਔਰਤਾਂ ਦਿਨ ਚੜ੍ਹੇ ਤੋਂ ਪਹਿਲਾਂ ਹੀ ਨਦੀ ਤੇ ਜਾ ਕੇ ਪਾਣੀ ਲੈ ਆਉਂਦੀਆਂ ਸਨ।

ਇਕ ਪਿੰਡ ਤੋਂ ਦੋ ਭੈਣਾਂ ਪਾਣੀ ਲੈਣ ਲਈ ਸਾਬਰਮਤੀ ਨਦੀ ਤੇ ਜਾਂਦੀਆਂ ਹੁੰਦੀਆਂ ਸਨ। ਉਨ੍ਹਾਂ ਵਿੱਚੋਂ ਵੱਡੀ ਭੈਣ ਦਾ ਨਾਂ 'ਤਾਨੀ' ਤੇ ਛੋਟੀ ਦਾ ਨਾਂ 'ਨਾਨੀ' ਸੀ। ਇਕ ਦਿਨ ਉਨ੍ਹਾਂ ਦੋਹਾਂ ਨੇ ਨਦੀ ਕਿਨਾਰੇ ਬੈਠੇ ਤਾਨਸੇਨ ਨੂੰ ਵੇਖਿਆ।

ਉਸ ਨੂੰ ਵੇਖਦਿਆਂ ਹੀ ਉਨ੍ਹਾਂ ਦੇ ਮੂੰਹੋਂ ਨਿਕਲ ਗਿਆ, "ਲਗਦਾ ਏ, ਉਥੇ ਕੋਈ ਦੀਪਕ ਰਾਗ ਨੂੰ ਗਾਉਣ ਕਰ ਕੇ ਦੁਖ ਪਾ ਰਿਹਾ ਹੈ।'

ਤਾਨਸੇਨ ਨੂੰ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਬੜੀ ਹੈਰਾਨੀ ਹੋਈ। ਝੱਟ ਦੌੜ ਕੇ ਉਨ੍ਹਾਂ ਦੇ ਸਾਹਮਣੇ ਆਪਣੀ ਸਾਰੀ ਰਾਮ ਕਹਾਣੀ ਕਹਿ ਸੁਣਾਈ।

ਉਹ ਤਾਂ ਤਾਨਸੈਨ ਨੂੰ ਵੇਖ ਕੇ ਬਹੁਤ ਘਬਰਾਈਆਂ, ਪਰ ਭੈਣ ਜੀ ! ਭੈਣ ਜੀ ! ਕਹਿ ਕੇ ਪਿਆਰ ਨਾਲ ਬੁਲਾਉਣ ਕਰ ਕੇ ਤੇ ਉਸ ਦੀ ਕਹਾਣੀ ਸੁਣ ਕੇ ਉਨ੍ਹਾਂ ਨੂੰ ਤਾਨਸੈਨ ਤੇ ਯਕੀਨ ਹੋ ਗਿਆ।

ਤਾਨਸੈਨ ਤੇ ਉਨ੍ਹਾਂ ਦੋਹਾਂ ਭੈਣਾਂ ਨੂੰ ਤਰਸ ਆ ਗਿਆ ਤੇ ਉਹ ਉਸ ਨੂੰ ਆਪਣੇ ਘਰ ਲੈ ਗਈਆਂ। ਉਸ ਨੂੰ ਕੁਝ ਆਰਾਮ ਮਿਲਣ ਦੇ ਬਾਦ ਤਾਨੀ ਨੇ ਮਿਠੇ ਸੁਰ ਵਿੱਚ ਮੇਘ ਮਲ੍ਹਾਰ ਗਾਣਾ ਸ਼ੁਰੂ ਕੀਤਾ। ਇਕ ਵਾਰੀ ਨਹੀਂ, ਉਸ ਨੇ ਕਈ ਵਾਰੀ ਉਹ ਰਾਗ ਗਾ ਕੇ ਸੁਣਾਇਆ। ਕਿਉਂਕਿ ਮੇਘ ਮਲ੍ਹਾਰ ਦਾ ਅਸਰ ਦੀਪਕ ਰਾਗ ਤੋਂ ਠੀਕ ਉਲਟਾ ਹੁੰਦਾ ਹੈ। ਇਸ ਲਈ ਥੋੜੀ ਦੇਰ ਵਿੱਚ ਅੰਗਾਰੇ ਹੁੰਦੇ ਹੋਏ ਉਸ ਦੇ ਦਿਲ ਤੇ ਠੰਡ ਪੈ ਗਈ। ਉਸ ਦਾ ਦੁਖ ਘਟ ਹੋ ਗਿਆ। ਜਦੋਂ ਤਾਨਸੈਨ ਪੂਰੀ ਤਰ੍ਹਾਂ ਤੰਦਰੁਸਤ ਹੋ ਗਿਆ ਤਾਂ ਦੋਹਾਂ ਭੈਣਾਂ ਨੇ ਉਸ ਨੂੰ ਸੌਂਹ ਚੁਕਾਈ ਕਿ ਉਹ ਇਹ ਰਾਜ਼ ਕਿਸੇ ਨੂੰ ਨਹੀਂ ਦਸੇਗਾ। ਕੁਝ ਦਿਨਾਂ ਦੇ ਬਾਦ ਤਾਨਸੈਨ ਦਿੱਲੀ ਵਾਪਸ ਪਹੁੰਚ ਗਿਆ।

ਤਾਨਸੈਨ ਨੂੰ ਪੂਰੀ ਤਰ੍ਹਾਂ ਤੰਦਰੁਸਤ ਵੇਖ ਕੇ ਬਾਦਸ਼ਾਹ ਬੜਾ ਖ਼ੁਸ਼ ਹੋਇਆ। ਉਹ ਤੰਦਰੁਸਤ ਕਿਸ ਤਰ੍ਹਾਂ ਹੋਇਆ,ਇਸ ਦਾ ਕਾਰਨ ਦਰਬਾਰ ਦੇ ਦੂਜੇ ਲੋਕਾਂ ਤੋਂ ਉਸ ਨੂੰ ਪਤਾ ਲੱਗ ਚੁੱਕਾ ਸੀ। ਤਦ ਤੋਂ ਉਸ ਦੇ ਦਿਲ ਵਿੱਚ ਮੇਘ ਮਲ੍ਹਾਰ ਸੁਣਨ ਦੀ ਇੱਛਾ ਜੰਮ ਗਈ ਸੀ।

ਹੁਣ ਬਾਦਸ਼ਾਹ ਨੇ ਤਾਨਸੈਨ ਨੂੰ ਹੁਕਮ ਦਿੱਤਾ ਕਿ ਉਹ ਮੇਘ-ਮਲ੍ਹਾਰ ਗਾਏ। ਉਸ ਦੇ ਲਖ ਕਹਿਣ ਤੇ ਵੀ ਕਿ ਉਹ ਮੇਘ ਮਲ੍ਹਾਰ ਰਾਗ ਨਹੀਂ ਜਾਣਦਾ, ਬਾਦਸ਼ਾਹ ਨੇ ਕੁਝ ਨਾ ਸੁਣਿਆ। ਆਖ਼ਰ ਮੌਤ ਦੇ ਡਰ ਤੋਂ ਤਾਨਸੈਨ ਉਨ੍ਹਾਂ ਭੈਣਾਂ ਦਾ ਰਾਜ਼ ਦਸਣ ਤੇ ਮਜਬੂਰ ਹੋ ਗਿਆ।

ਬਾਦਸ਼ਾਹ ਤਾਨਸੈਨ ਨੂੰ ਜ਼ਬਰਦਸਤੀ ਸਾਬਰਮਤੀ ਨਦੀ ਦੇ ਕਿਨਾਰੇ ਤੇ ਲੈ ਗਿਆ। ਰੋਜ਼ ਦੀ ਤਰ੍ਹਾਂ ਤਾਨੀ ਤੇ ਨਾਨੀ ਪਾਣੀ ਲੈਣ ਲਈ ਆਈਆਂ। ਉਨ੍ਹਾਂ ਦੋਹਾਂ ਨੇ ਤਾਨਸੈਨ ਨਾਲ ਖੜੇ ਬਾਦਸ਼ਾਹ ਨੂੰ ਵੀ

ਪਹਿਚਾਣ ਲਿਆ। ਬਾਦਸ਼ਾਹਨੇ ਉਨ੍ਹਾਂ ਕੋਲ ਜਾ ਕੇ ਕਿਹਾ, "ਮੈਨੂੰ ਇਕ ਵਾਰੀ ਮੇਘ ਮਲ੍ਹਾਰ ਨਹੀਂ ਸੁਣਾਉਗੀਆਂ ?" ਭੈਣਾਂ ਇਨਕਾਰ ਨਾ ਕਰ ਸਕੀਆਂ।



ਖ਼ਾਸ ਤੌਰ ਤੇ ਸਜਾਏ ਗਏ ਹਾਲ ਵਿੱਚ ਠੀਕ ਵਕਤ ਤੇ ਦੋਹਾਂ ਭੈਣਾਂ ਨੇ ਮੇਘ ਮਲ੍ਹਾਰ ਗਾਣਾ ਸ਼ੁਰੂ ਕੀਤਾ । ਬਾਦਸ਼ਾਹ ਗਾਣਾ ਸੁਣ ਕੇ ਖ਼ੁਸ਼ੀ ਵਿੱਚ ਮਸਤ ਹੋ ਗਿਆ ਤੇ ਬਿਨਾਂ ਉਨ੍ਹਾਂ ਦੇ ਮੰਗਿਆਂ ਹੀ ਦੋਹਾਂ ਦੇ ਪਤੀਆਂ ਦੇ ਨਾਂ ਵੱਡੀਆਂ ਵੱਡੀਆਂ ਜਾਗੀਰਾਂ ਲਿਖ ਦਿੱਤੀਆਂ । ਤਾਨੀ ਤੇ ਨਾਨੀ ਸਿਰਫ਼ ਸੰਗੀਤ ਵਿਦਿਆ ਵਿੱਚ ਹੀ ਮਾਹਿਰ ਨਹੀਂ ਸਨ, ਉਹ ਦੋਵੇਂ ਬੜੀਆਂ ਹੀ ਪਤੀਬ੍ਰਤਾ ਵੀ ਸਨ । ਬਾਦਸ਼ਾਹ ਦਾ ਹੁਕਮ ਮੰਨਣ ਬਿਨਾ ਹੋਰ ਕੋਈ ਚਾਰਾ ਨਹੀਂ ਸੀ, ਸੋ ਉਨ੍ਹਾਂ ਨੂੰ ਭਰੀ ਸਭਾ ਵਿੱਚ ਗਾਉਣਾ ਪਿਆ। ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਐਸੀਆਂ ਸਭਾਵਾਂ ਵਿੱਚ ਗਾਉਣਾ ਸ਼ਾਦੀ-ਸ਼ੁਦਾ ਔਰਤਾਂ ਨੂੰ ਸ਼ੋਭਾ ਨਹੀਂ ਦੇਂਦਾ। ਇਸ ਲਈ ਸਭਾ ਵਿੱਚ ਆਉਣ ਤੋਂ ਪਹਿਲਾਂ ਉਨ੍ਹਾਂ ਨੇ ਸਭ ਜ਼ਰੂਰੀ ਇੰਤਜ਼ਾਮ ਕਰ ਲਏ ਸਨ।

ਸਭਾ ਖ਼ਤਮ ਹੋਈ। ਬਾਦਸ਼ਾਹ ਦਾ ਉਨ੍ਹਾਂ ਦੇ ਸੰਗੀਤ ਦੀ ਤਾਰੀਫ਼ ਕਰਨਾ ਤੇ ਇਨਾਮ ਦੇਣਾ ਵੀ ਖ਼ਤਮ ਹੋਇਆ। ਤਦ ਆਪਣੇ ਨਾਲ ਲਿਆਏ ਹੋਏ ਚਾਕੂਆਂ ਨਾਲ ਦੋਹਾਂ ਭੈਣਾਂ ਨੇ ਇਕ ਦੂਜੀ ਨੂੰ ਮਾਰਿਆ ਤੇ ਇਕ ਦਮ ਫ਼ਰਸ਼ ਤੇ ਡਿੱਗ ਪਈਆਂ । ਇਹ ਵੇਖ ਕੇ ਤਾਨਸੈਨ ਵੀ ਬੇਹੋਸ਼ ਹੋ ਗਿਆ।

ਬਾਦ ਵਿੱਚ ਤਾਨੀ ਤੇ ਨਾਨੀ ਦੇ ਪਤੀ ਉਥੇ ਆਏ। ਉਨ੍ਹਾਂ ਦੇ ਸਾਹਮਣੇ ਬਾਦਸ਼ਾਹ ਆਪਣਾ ਸਿਰ ਉੱਚਾ ਨਾ ਕਰ ਸਕਿਆ। ਉਹ ਪਛਤਾ ਰਿਹਾ ਸੀ ਕਿ ਬਿਨਾ ਸੋਚੇ ਸਮਝੇ ਗ਼ਲਤੀ ਕਰਨ ਨਾਲ ਦੋ ਬੇਗੁਨਾਹ ਔਰਤਾਂ ਨੂੰ ਆਪਣੀ ਜ਼ਿੰਦਗੀ ਤੋਂ ਹੱਥ ਧੋਣੇ ਪਏ।

ਦੋਵੇਂ ਭੈਣਾਂ ਸਭਾ ਵਿੱਚ ਜਾਣ ਤੋਂ ਪਹਿਲਾਂ ਆਪਣੇ ਪਤੀਆਂ ਦੇ ਨਾਂ ਚਿੱਠੀਆਂ ਲਿਖ ਗਈਆਂ ਸਨ। ਉਹ ਇਸ ਪ੍ਰਕਾਰ ਹਨ :–

"ਮੁਗ਼ਲ ਸਮਰਾਟ ਦੇ ਹੁਕਮ ਨਾਲ ਭਰੀ ਸਭਾ ਵਿੱਚ ਗਾਣਾ ਪੈ ਰਿਹਾ ਹੈ। ਸਾਨੂੰ ਇਸ ਤਰ੍ਹਾਂ ਭਰੀ ਸਭਾ ਵਿੱਚ ਗਾਣਾ ਪਤੀਬ੍ਰਤ ਧਰਮ ਤੇ ਇਕ ਕਲੰਕ ਜਿਹਾ ਲਗਦਾ ਹੈ । ਇਸ ਲਈ ਸਾਨੂੰ ਇਹ ਠੀਕ ਲਗਿਆ ਕਿ ਅਸੀਂ ਆਪਣੇ ਪ੍ਰਾਣ ਦੇ ਦੇਈਏ । ਸਵੱਰਗ ਵਿੱਚ ਫੇਰ ਮਿਲਾਂਗੇ। ਵਿਦਾ.........।"

ਮੇਘ ਮਲ੍ਹਾਰ ਗਾ ਕੇ ਉਨ੍ਹਾਂ ਦੋਹਾਂ ਭੈਣਾਂ ਨੇ ਤਾਨਸੈਨ ਨੂੰ ਮੌਤ ਦੇ ਮੂੰਹ ਵਿੱਚੋਂ ਬਚਾਇਆ ਸੀ। ਉਸ ਦਾ ਵਚਨ ਨਾ ਰਖਣ ਕਰ ਕੇ ਹੀ ਉਨ੍ਹਾਂ ਦੋਹਾਂ ਭੈਣਾਂ ਦੀ ਮੌਤ ਹੋਈ। ਤਾਨੀ ਤੇ ਨਾਨੀ ਦੀ ਮੌਤ ਦਾ ਕਾਰਨ ਉਹ ਹੀ ਸੀ, ਇਹ ਸੋਚ ਕੇ ਤਾਨਸੈਨ ਬਹੁਤ ਦੁਖੀ ਹੋਇਆ। ਉਨ੍ਹਾਂ ਦੋਹਾਂ ਦਾ ਨਾਂ ਕਿਸ ਤਰ੍ਹਾਂ ਅਮਰ ਹੋਏ, ਉਹ ਸੋਚਣ ਲੱਗਾ।

ਇਸੇ ਲਈ ਸੰਗੀਤ ਦੇ ਸੁਰਾਂ ਵਿੱਚ ਜਿਥੇ ਜਿਥੇ 'ਓਮ' ਆਉਂਦਾ ਹੈ, ਤਾਨਸੈਨ ਆਪਣੇ ਸੰਗੀਤ ਵਿੱਚ 'ਤੋਮ ਤਾਨਾ ਨਾਨਾ' ਦੀ ਵਰਤੋਂ

ਕਰਨ ਲੱਗਾ। ਇਹ ਪ੍ਰਥਾ ਹੁਣ ਤਕ ਸੰਗੀਤ ਸ਼ਾਸਤਰ ਵਿੱਚ ਚਲੀ ਆਉਂਦੀ ਹੈ। ਇਸ ਤਰ੍ਹਾਂ ਤਾਨਸੈਨ ਨੇ ਉਨ੍ਹਾਂ ਦੋਹਾਂ ਭੈਣਾਂ ਨੂੰ ਅਮਰ ਕਰ ਦਿੱਤਾ । ਉਹ ਸੰਗੀਤ ਦਾ ਇਕ ਹਿੱਸਾ ਬਣ ਗਈਆਂ।

ਇੰਨਾ ਹੀ ਨਹੀਂ, ਤਾਨਸੈਨ ਜਿੱਥੇ ਉਨ੍ਹਾਂ ਦੋਹਾਂ ਭੈਣਾਂ ਨੂੰ ਮਿਲਿਆ ਸੀ, ਉਸ ਥਾਂ ਤੇ, ਉਨ੍ਹਾਂ ਦੀ ਯਾਦ ਵਿੱਚ ਇਕ ਸੰਗੀਤ ਮੰਦਰ ਬਣਵਾਇਆ। ਉਸ ਦੇ ਖੰਡਰ ਅਜ ਵੀ ਅਹਿਮਦਾਬਾਦ ਵਿੱਚ ਐਲਿਸਪੁਰ ਦੇ ਕੋਲ ਮਿਲਦੇ ਹਨ।

## ਅਭਿਆਸ

I. ਦੱਸੋ ਭਲਾ :—

1. ਅਕਬਰ ਨੂੰ ਦੀਪਕ ਰਾਗ ਸੁਣਨ ਦੀ ਇੱਛਾ ਕਿਉਂ ਹੋਈ ?
2. ਦੀਪਕ ਰਾਗ ਗਾਉਣ ਨਾਲ ਕੀ ਹੋਇਆ ?
3. ਤਾਨਸੈਨ ਨੇ ਆਪਣੇ ਤੰਦਰੁਸਤ ਹੋਣ ਦਾ ਕੀ ਕਾਰਨ ਦੱਸਿਆ ?
4. ਅਕਬਰ ਨੇ ਮਲ੍ਹਾਰ ਰਾਗ ਕਿਸ ਤਰ੍ਹਾਂ ਸੁਣਿਆ ?
5. ਦੋਹਾਂ ਭੈਣਾਂ ਨੇ ਆਤਮ ਹਤਿਆ ਕਿਉਂ ਕੀਤੀ ?

II. ਵਾਕ ਬਣਾਓ :—

ਉਤਸੁਕਤਾ, ਅਲਾਪ, ਇਜਾਜ਼ਤ, ਯਕੀਨ, ਤਰਸ, ਅੰਗਾਰੇ, ਤੰਦਰੁਸਤ, ਮਾਹਿਰ, ਵਿਸ਼ਵਾਸ਼, ਇੰਤਜ਼ਾਮ, ਬੇਗੁਨਾਹ, ਕਲੰਕ, ਪ੍ਰਥਾ, ਖੰਡਰ।

III. ਖ਼ਾਲੀ ਥਾਂਵਾਂ ਭਰੋ :—

1. ਬਾਦਸ਼ਾਹ ਅਕਬਰ ਦੇ ਦਰਬਾਰ ਵਿੱਚ.........ਗਾਇਕ ਸੀ।
2. ਦੀਪਕ ਰਾਗ ਗਾਣ ਨਾਲ.........ਦੇ ਦਿਲ ਵਿੱਚ.........ਲੱਗ ਗਈ।
3. ਵੱਡੀ ਭੈਣ ਦਾ ਨਾਂ.........ਤੇ ਛੋਟੀ ਦਾ ਨਾਂ.........ਸੀ।
4. ਮੇਘ ਮਲ੍ਹਾਰ ਦਾ ਅਸਰ.........ਤੋਂ ਠੀਕ ਉਲਟਾ ਹੁੰਦਾ ਹੈ।
5. ਬਾਦਸ਼ਾਹ ਤਾਨਸੈਨ ਨੂੰ ਜਬਰਦਸਤੀ........ ਨਦੀ ਦੇ ਕਿਨਾਰੇ ਤੇ ਲੈ ਗਿਆ।

6. ਖ਼ਾਸ ਤੌਰ ਤੇ ਸਜਾਏ ਗਏ ਹਾਲ ਵਿੱਚ ਠੀਕ ਵਕਤ ਤੇ ਦੋਹਾਂ ਭੈਣਾਂ ਨੇ...... .........ਰਾਗ ਗਾਣਾ ਸ਼ੁਰੂ ਕੀਤਾ।
7. ਬਾਦਸ਼ਾਹ ਗਾਣਾ ਸੁਣ ਕੇ ਖ਼ੁਸ਼ੀ ਵਿੱਚ.........ਹੋ ਗਿਆ।
8. ਦੋਹਾਂ ਭੈਣਾਂ ਨੇ ਇਕ ਦੂਜੀ ਨੂੰ... ...ਮਾਰਿਆ ਤੇ ਫ਼ਰਸ਼ ਤੇ ...... ਪਈਆਂ।
9. ਤਾਨਸੈਨ ਵੀ ਇਹ ਵੇਖ ਕੇ.........ਹੋ ਗਿਆ।
10. ਮੇਘ ਮਲ੍ਹਾਰ ਗਾ ਕੇ ਦੋਹਾਂ ਭੈਣਾਂ ਨੇ ਤਾਨਸੈਨ ਨੂੰ...... ..ਦੇ ਮੂੰਹ ਵਿੱਚੋਂ......... ਸੀ।

IV. 1. ਪੜਨਾਂਉਂ ਕਿਸ ਨੂੰ ਕਹਿੰਦੇ ਹਨ ? ਇਸ ਦੀ ਹਰ ਇਕ ਪਰਕਾਰ ਉਦਾਹਰਨਾਂ ਸਹਿਤ ਲਿਖੋ।

2. ਇਨ੍ਹਾਂ ਵਾਕਾਂ ਵਿੱਚੋਂ ਪੜਨਾਂਉਂ ਚੁਣੋ ਤੇ ਉਨ੍ਹਾਂ ਦੀ ਪਰਕਾਰ ਦੱਸੋ।
(i) ਉਹ ਨਾਲਾਇਕ ਹੈ। (ii) ਕਿਹੜਾ ਉਸ ਨੂੰ ਲਿਆਵੇਗਾ ?
(iii) ਮੁਲਕ ਮਾਹੀ ਦਾ ਵੱਸੇ ਕੋਈ ਰੋਵੇ ਤੇ ਕੋਈ ਹੱਸੇ।
(iv) ਜੋ ਕਰੇਗਾ ਸੋ ਭਰੇਗਾ । (v) ਰਾਮੂ ਬੀਮਾਰ ਹੈ, ਉਹ ਸਕੂਲ ਨਹੀਂ ਆਇਆ।
(v) ਇਹ ਕਪੜਾ ਇੰਨਾ ਵਧੀਆ ਨਹੀਂ, ਉਹ ਚੰਗਾ ਹੈ।

# ਜਾਪਾਨ

ਸਭ ਜਾਤਾਂ ਦੇ ਆਦਮੀਆਂ ਵਿੱਚੋਂ ਜਾਪਾਨੀ ਸਭ ਤੋਂ ਜ਼ਿਆਦਾ ਦੁਰਬੋਧ ਹਨ। ਕੁਝ ਜਾਤਾਂ ਬੱਚਿਆਂ ਦੀਆਂ ਖੁਲ੍ਹੀਆਂ ਕਿਤਾਬਾਂ ਵਰਗੀਆਂ ਹਨ। ਕੁਝ ਜਾਤਾਂ ਨੂੰ ਵੱਡੀਆਂ ਭਾਰੀਆਂ ਕਿਤਾਬਾਂ ਮੰਨਿਆ ਜਾ ਸੁਕਦਾ ਹੈ। ਪਰ ਕੁਝ ਜਾਤਾਂ ਦੇ ਲੋਕ ਉਸ 'ਸੰਧਿਆ ਭਾਸ਼ਾ' ਵਾਂਗੂੰ ਹਨ, ਜਿਸ ਦਾ ਉਪਰਲਾ ਮਤਲਬ ਕੁਝ ਹੋਰ ਤੇ ਅੰਦਰਲਾ ਮਤਲਬ ਕੁਝ ਹੋਰ ਹੁੰਦਾ ਹੈ।

ਇਕ ਆਮ ਜਾਪਾਨੀ 'ਸੰਧਿਆ ਭਾਸ਼ਾ' ਦੀ ਕਿਸੇ ਕਿਤਾਬ ਦੀ ਤਰ੍ਹਾਂ ਆਸਾਨੀ ਨਾਲ ਸਮਝ ਨਹੀਂ ਆਉਂਦਾ। ਉਹ ਚੁੱਪ ਰਹਿ ਕੇ ਆਪਣੇ ਆਪ ਨੂੰ ਛੁਪਾਣ ਦੀ ਕੋਸ਼ਿਸ਼ ਨਹੀਂ ਕਰਦਾ, ਬਲਕਿ ਖਿੜ-ਖਿੜ ਕਰ ਕੇ ਹੱਸਣ ਨਾਲ ਹੀ ਉਹ ਆਪਣੇ ਆਪ ਨੂੰ ਛੁਪਾ ਕੇ ਰਖਣ ਵਿੱਚ ਕਾਮਯਾਬ ਹੋ ਜਾਂਦਾ ਹੈ।

ਹੋਰ ਕੋਈ ਵੀ ਦੂਜੀ ਚੀਜ਼ ਇਕ ਜਾਪਾਨੀ ਦੀ ਇਸ ਯੋਗਤਾ ਨੂੰ ਇੰਨੀ ਚੰਗੀ ਤਰ੍ਹਾਂ ਪਰਗਟ ਨਹੀਂ ਕਰਦੀ, ਜਿੰਨੀ ਚੰਗੀ ਤਰ੍ਹਾਂ ਉਸ ਦੀ ਪੁਸ਼ਾਕ। ਸਕੂਲ ਦਾ ਵਿਦਿਆਰਥੀ ਹੋਏ ਜਾਂ ਸਕੂਲ ਦਾ ਮਾਸਟਰ, ਜਾਂ ਦਫ਼ਤਰ ਦਾ ਬਾਬੂ; ਸਾਰੇ ਹੀ ਤੁਹਾਨੂੰ ਸਾਧਾਰਣ ਯੂਰਪੀ ਪੁਸ਼ਾਕ ਵਿੱਚ ਨਜ਼ਰ ਆਉਣਗੇ। ਪਰ ਇਹ ਪੁਸ਼ਾਕ ਉਨ੍ਹਾਂ ਦੇ ਜੀਵਨ ਦੇ ਉਸ ਹਿੱਸੇ ਦਾ ਪਰਤੀਕ ਹੈ, ਜਿਹੜਾ ਖ਼ਾਸ ਤੌਰ ਤੇ ਬਦੇਸ਼ੀਆਂ ਨਾਲ ਸੰਬੰਧਿਤ ਹੈ। ਆਪਣੇ ਘਰ ਵਿੱਚ ਜਾਪਾਨੀ ਆਪਣੇ 'ਕਿਮੋਨੋ' ਵਿੱਚ ਹੀ ਸਜਦਾ ਹੈ ਸੁਖੀ ਤੇ ਮਸਤ ਰਹਿੰਦਾ ਹੈ।

'ਕਿਮੋਨੋ'–ਆਮ ਜਾਪਾਨੀ ਪੁਸ਼ਾਕ ਹੈ। ਇਹ ਸਾਰੇ ਕਪੜਿਆਂ

ਦੇ ਥੱਲੇ ਵੀ ਪਾਇਆ ਜਾਂਦਾ ਹੈ ਤੇ ਸਭ ਤੋਂ ਉਪਰ ਵੀ। ਆਮ 'ਕਿਮੋਨੋ' ਤਾਂ ਹੁੰਦੇ ਹੀ ਹਨ, ਪਰ ਕੁਝ ਖ਼ਾਸ ਸਜੇ ਹੋਏ ਕਿਮੋਨੋ ਵੀ ਹੁੰਦੇ ਹਨ, ਜਿਹੜੇ ਕਿਸੇ ਖ਼ਾਸ ਮੌਕੇ ਤੇ ਪਾਏ ਜਾਂਦੇ ਹਨ।

ਜਾਪਾਨੀਆਂ ਦਾ ਸਾਧਾਰਣ ਖਾਣਾ ਜ਼ਿਆਦਾਤਰ ਹਿੰਦੁਸਤਾਨੀਆਂ ਵਾਂਗ ਚਾਵਲ ਹੀ ਹੈ। ਹਿੰਦੁਸਤਾਨ ਵਿੱਚ ਵੀ ਸਾਰੇ ਲੋਕ ਵੈਸ਼ਨੋ ਨਹੀਂ ਹਨ। ਹਾਲ ਦੀ ਖੋਜ ਦੇ ਮੁਤਾਬਕ ਸ਼ਾਇਦ ਯਾਰਾਂ ਫ਼ੀ ਸਦੀ ਤੋਂ ਜ਼ਿਆਦਾ ਲੋਕਾਂ ਨੂੰ ਵੈਸ਼ਨੋ ਨਹੀਂ ਮੰਨਿਆ ਜਾ ਸਕਦਾ। ਜਦ ਭਾਰਤ ਦਾ ਇਹ ਹਾਲ ਹੈ, ਤਦ ਤਾਂ ਉਥੇ ਬੁੱਧ ਭਿਕਸ਼ੂਆਂ ਨੂੰ ਛਡ ਕੇ ਸ਼ਾਇਦ ਹੀ ਕੋਈ ਸ਼ੁਧ ਸ਼ਾਕਾਹਾਰੀ ਹੋਵੇਗਾ। ਚਾਵਲ ਨਾਲ ਉਨ੍ਹਾਂ ਦਾ ਸਹਾਇਕ ਭੋਜਨ ਹੈ ਅੰਡਾ, ਮਾਸ ਤੇ ਮੱਛੀ। ਸਬਜ਼ੀਆਂ ਵਿੱਚ ਸਿਰਕੇ ਤੇ ਚੀਨੀ ਦਾ ਬਹੁਤ ਪਰਯੋਗ ਹੁੰਦਾ ਹੈ।



ਖਾਣਾ ਆਮ ਤੌਰ ਤੇ ਛੋਟੀਆਂ ਛੋਟੀਆਂ ਚੌਕੀਆਂ ਤੇ ਪਰੋਸਿਆ ਜਾਂਦਾ ਹੈ। ਚੀਨੀ ਦੇ ਇਕ ਵੱਡੇ ਬਰਤਨ ਵਿੱਚ ਚਾਵਲ ਹੋਣਗੇ, ਦੂਜੇ ਵਿੱਚ ਸ਼ੋਰਬਾ ਤੇ ਤੀਜੀ ਚੀਨੀ ਦੀ ਪਲੇਟ ਵਿੱਚ ਮੱਛੀ ਜਾਂ ਮਾਸ ਹੋਵੇਗਾ।

ਛੁਰੀ ਕਾਂਟੇ ਦਾ ਇਸਤੇਮਾਲ ਸਿਰਫ ਯੂਰਪੀ ਢੰਗ ਦੀ ਮੇਜ਼ ਤੇ ਹੀ ਹੁੰਦਾ ਹੈ। ਜਾਪਾਨੀਆਂ ਦਾ ਆਪਣਾ ਅਲੱਗ ਛੁਰੀ ਕਾਂਟਾ ਹੈ–ਲਕੜੀ ਜਾਂ ਹਾਥੀ ਦੰਦ ਦੀਆਂ ਬਣੀਆਂ ਹੋਈਆ ਸਲਾਈਆਂ। ਉਨ੍ਹਾਂ ਸਲਾਈਆਂ ਦੀ ਮਦਦ ਨਾਲ ਚਾਵਲ ਕਿੰਨੀ ਜਲਦੀ ਜਲਦੀ ਮੂੰਹ ਦੇ ਅੰਦਰ ਪਹੁੰਚਾਏ ਜਾਂਦੇ ਹਨ, ਇਹ ਵੇਖਣ ਵਾਲੀ ਚੀਜ਼ ਹੈ।

ਸਾਡੇ ਦੇਸ਼ ਦੇ ਸਮੋਸਿਆਂ ਦੀ ਤਰ੍ਹਾਂ ਜਾਪਾਨ ਦਾ 'ਮੋ ਚੀ' ਇਕ ਖ਼ਾਸ ਖਾਣਾ ਹੈ। ਨਵੇਂ ਸਾਲ ਦੇ ਦਿਨ 'ਮੋ ਚੀ' ਤੋਹਫੇ ਦੇ ਤੌਰ ਤੇ ਦਿਤਾ ਜਾਂਦਾ ਹੈ। ਸਵਾਦ ਵਿੱਚ ਜਾਪਾਨੀ ਵੀ ਹਿੰਦੁਸਤਾਨੀਆਂ ਦੀ ਤਰ੍ਹਾਂ ਮਿੱਠਾ ਬਹੁਤ ਪਸੰਦ ਕਰਦੇ ਹਨ।

ਜਾਪਾਨ ਵਿੱਚ ਚਾਹ ਪੀਣਾ ਤਾਂ ਸਭ ਜਗ੍ਹਾ ਪ੍ਰਚਲਤ ਹੈ, ਪਰ ਨਾਲ 'ਯਗ' ਸ਼ਬਦ ਦੇ ਗੰਭੀਰ ਤੇ ਪਵਿਤਰ ਅਰਥਾਂ ਵਿੱਚ 'ਚਾਹ ਯਗ' ਵੀ ਹੁੰਦਾ ਹੈ। ਚਾਹ ਪੀਣਾ ਸੱਚ ਪੁਛੋ ਤਾਂ ਜਾਪਾਨੀਆਂ ਦੀ ਜੀਵਨ ਕਲਾ ਦਾ ਇਕ ਆਦਰਸ਼ ਸਮਝਣਾ ਚਾਹੀਦਾ ਹੈ। ਸ਼ੁਰੂ ਵਿੱਚ ਤਾਂ ਚਾਹ ਦੀ ਵਰਤੋਂ ਇਕ ਦਵਾਈ ਦੇ ਰੂਪ ਵਿੱਚ ਹੁੰਦੀ ਸੀ, ਪਰ ਹੌਲੀ ਹੌਲੀ ਇਹ ਇਕ ਮਾਮੂਲੀ ਪੀਣ ਦੀ ਚੀਜ਼ ਨਾ ਹੋ ਕੇ ਪੂਰਾ ਯਗ ਹੀ ਹੋ ਗਿਆ ਹੈ।

ਜੇ ਤੁਸੀਂ ਜਾਪਾਨੀ ਅਦਬ-ਆਦਾਬ ਦਾ ਦਰਜਾ ਵੇਖਣਾ ਹੋਏ ਤਾਂ ਜਾਪਾਨ ਦਾ ਇਹ 'ਚਾਹ ਯੱਗ' ਇਕ ਵਾਰੀ ਜ਼ਰੂਰ ਵੇਖਣਾ ਚਾਹੀਦਾ ਹੈ। ਜਾਪਾਨੀਆਂ ਨੂੰ ਤੰਬਾਕੂ ਪੀਣਾ ਪੁਰਤਗਾਲੀਆਂ ਨੇ ਸਿਖਾਇਆ। ਸੋਲ੍ਹਵੀਂ ਸਦੀ ਤੋਂ ਪਹਿਲਾਂ ਜਾਪਾਨ ਵਿੱਚ ਤੰਬਾਕੂ ਨੂੰ ਕੋਈ ਨਹੀਂ ਜਾਣਦਾ ਸੀ। ਪਰ ਹੁਣ ਤਾਂ ਸਿਗਰੇਟ ਤੇ ਪਾਈਪ ਘਰ ਘਰ ਹਨ।

ਜਦੋਂ ਅਸੀਂ ਕਿਸੇ ਦੇਸ਼ ਦੇ ਘਰਾਂ ਦੀ ਗੱਲ ਸੋਚਦੇ ਹਾਂ ਤਾਂ ਸਾਡਾ ਧਿਆਨ ਮਿੱਟੀ, ਚੂਨਾ, ਪੱਥਰ, ਇੱਟ, ਸੀਮੇਂਟ ਤੇ ਲੋਹੇ ਵਲ ਜਾਂਦਾ ਹੈ। ਪਰ ਵੱਡੇ ਵੱਡੇ ਸ਼ਹਿਰਾਂ ਤੇ ਵੱਡੇ ਵੱਡੇ ਦਫ਼ਤਰਾਂ ਤੇ ਕਾਰਖ਼ਾਨਿਆਂ ਨੂੰ ਛੱਡ ਕੇ

ਸਾਰਾ ਜਾਪਾਨ ਲਕੜੀ ਦਾ ਹੀ ਬਣਿਆ ਹੋਇਆ ਹੈ। ਛੋਟੇ-ਵੱਡੇ ਘਰ, ਸਾਰੇ ਹੀ ਕਲਾ-ਪੂਰਨ। ਲਕੜੀ ਦੀ ਚੌਖਟ, ਕਾਗ਼ਜ਼ ਦੀਆਂ ਦੀਵਾਰਾਂ, ਤਾਲੇ ਚਾਬੀ ਦਾ ਨਾਂ ਨਹੀਂ—ਇਹ ਹੀ ਹੈ ਜਾਪਾਨੀ ਘਰ।

ਫਰਸ਼ਾਂ ਤੇ 'ਤਤਮੀ' ਜਾਂ ਚਟਾਈਆਂ ਜੜ੍ਹੀਆਂ ਹੋਈਆਂ। ਦੋ ਕਮਰਿਆਂ ਦੇ ਵਿਚਕਾਰ ਲਕੜੀ ਤੇ ਕਾਗਜ਼ ਦੀਆਂ ਬਣੀਆਂ ਹੋਈਆਂ ਖਿਸਕਣ ਵਾਲੀਆਂ ਦੀਵਾਰਾਂ। ਬਸ ਘਰ ਤਿਆਰ ਹੋ ਗਿਆ।

ਅਸੀਂ ਲੋਕ ਜਦ ਤਕ ਘਰਾਂ ਦੇ ਫ਼ਰਨੀਚਰ ਤੇ ਪਾਲਸ਼ ਨਾ ਕਰ ਲਈਏ, ਤਦ ਤਕ ਉਸ ਨੂੰ ਕੰਮ ਦਾ ਨਹੀਂ ਸਮਝਦੇ। ਜਾਪਾਨ ਵਿੱਚ ਪਾਲਸ਼ ਦਾ ਇਸਤੇਮਾਲ ਸਭ ਤੋਂ ਵੱਡੀ ਫ਼ਜ਼ੂਲਖ਼ਰਚੀ ਸਮਝਿਆ ਜਾਂਦਾ ਹੈ। ਲਕੜੀ ਨੂੰ ਸ਼ੀਸ਼ੇ ਵਾਂਗ ਚਮਕਾ ਜ਼ਰੂਰ ਦਿੱਤਾ ਜਾਂਦਾ ਹੈ। ਫ਼ਰਨੀਚਰ ਦਾ ਕੁਦਰਤੀ ਰੰਗ ਹੀ ਉਨ੍ਹਾਂ ਨੂੰ ਪਸੰਦ ਹੈ।

ਕਿਸੇ ਵੀ ਚੰਗੇ ਜਾਪਾਨੀ ਘਰ ਦੇ ਪਿਛਵਾੜੇ ਤੁਸੀਂ ਇਕ ਛੋਟਾ ਜਿਹਾ ਬਾਗ਼ ਵੇਖੋਗੇ, ਜਿਸ ਵਿੱਚ ਨਦੀਆਂ ਹੋਣਗੀਆਂ, ਪਹਾੜ ਹੋਣਗੇ ਤੇ ਜੰਗਲ ਹੋਣਗੇ—ਸਾਰਾ ਕੁਝ ਆਦਮੀ ਦੇ ਹੱਥ ਦਾ ਬਣਿਆ ਹੋਇਆ ਕੁਦਰਤੀ ਬਨਾਵਟ ਵਰਗਾ। ਗ਼ਰੀਬ ਆਦਮੀਆਂ ਦੇ ਘਰਾਂ ਵਿੱਚ ਵੀ ਇਕ ਛੋਟਾ ਜਿਹਾ ਦਰਖ਼ਤ ਵੇਖੋਗੇ ਜੋ ਕਈ ਪੀੜ੍ਹੀਆਂ ਤੋਂ ਚਲਿਆ ਆ ਰਿਹਾ ਹੁੰਦਾ ਹੈ।

ਕਦੇ ਜਾਪਾਨੀ ਘਰਾਂ ਵਿੱਚ ਵੀ ਸਰ੍ਹੋਂ ਤੇ ਖੋਪੇ ਦੇ ਤੇਲ ਵਰਗਾ ਹੀ ਕੋਈ ਤੇਲ ਬਲਦਾ ਸੀ। ਹੁਣ ਤਾਂ ਮਿੱਟੀ ਦਾ ਤੇਲ ਪਰਧਾਨ ਹੈ, ਗੈਸ ਵੀ ਹੈ ਤੇ ਬਿਜਲੀ ਵੀ। ਦੂਰ ਦੂਰ ਪਿੰਡਾਂ ਤਕ ਵੀ ਬਿਜਲੀ ਪਹੁੰਚ ਗਈ ਹੈ। ਸਾਰੇ ਜਾਪਾਨ ਵਿੱਚ 88 ਫ਼ੀ ਸਦੀ ਆਦਮੀ ਬਿਜਲੀ ਦੇ ਬਲਬਾਂ ਦੀ ਰੋਸ਼ਨੀ ਵਿੱਚ ਹੀ ਰਹਿੰਦੇ ਹਨ।

ਜਾਪਾਨ ਵਿੱਚ ਜ਼ਿਆਦਾ-ਤਰ ਵਿਆਹ ਦੋਹਾਂ ਧਿਰਾਂ ਦੇ ਪਰਵਾਰਾਂ ਦੇ ਮਿੱਤਰਾਂ ਰਾਹੀਂ ਹੀ ਤਹਿ ਕੀਤੇ ਜਾਂਦੇ ਹਨ। ਵਿਆਹ ਦਾ ਆਖਰੀ

ਫ਼ੈਸਲਾ ਹੋਣ ਤੋਂ ਪਹਿਲਾਂ ਲੜਕੇ ਲੜਕੀ ਨੂੰ ਆਪਸ ਵਿੱਚ ਮਿਲਣ ਦਾ ਮੌਕਾ ਦਿੱਤਾ ਜਾਂਦਾ ਹੈ। ਜੇ ਇਹ ਤਸੱਲੀ-ਬਖ਼ਸ਼ ਹੋਏ ਤਾਂ ਲੜਕੇ ਦੇ ਮਾਤਾ ਪਿਤਾ ਕੁੜਮਾਈ ਦਾ ਤੋਹਫ਼ਾ ਭੇਜਦੇ ਹਨ । ਵਿਆਹ ਤੋਂ ਇਕ ਦੋ ਦਿਨ ਪਹਿਲਾਂ ਲੜਕੀ ਦਾ ਸਾਮਾਨ ਇਕ ਬਕਸ ਵਿੱਚ ਰਖ ਕੇ ਲੜਕੇ ਦੇ ਘਰ ਭੇਜ ਦਿੱਤਾ ਜਾਂਦਾ ਹੈ। ਵਿਆਹ ਦੇ ਦਿਨ ਇਕ ਸਾਂਝਾ ਮਿੱਤਰ ਤੇ ਉਸ ਦੀ ਪਤਨੀ ਲੜਕੀ ਦੇ ਘਰ ਜਾਂਦੇ ਹਨ। ਇਸ ਵਕਤ ਉਸ ਨੂੰ ਲਾੜੇ ਲਈ ਕੁਝ ਭੇਟ ਲੈ ਕੇ ਜਾਣਾ ਹੁੰਦਾ ਹੈ।

ਵਿਆਹ ਦੇ ਸਮੇਂ ਲੜਕੀ ਨੂੰ ਤੁਰਤ ਉਥੇ ਲੈ ਜਾਇਆ ਜਾਂਦਾ ਹੈ, ਜਿਥੇ ਲਾੜਾ ਉਸ ਦੀ ਇੰਤਜ਼ਾਰ ਕਰ ਰਿਹਾ ਹੁੰਦਾ ਹੈ। ਇਥੇ ਲਾੜੇ ਤੇ ਲੜਕੀ ਦੋਹਾਂ ਨੂੰ 'ਸਾਕੇ' (ਜਾਪਾਨ ਦੀ ਇਕ ਰਾਸ਼ਟਰੀ ਨਸ਼ੀਲੀ ਸ਼ਰਾਬ) ਦੇ ਤਿੰਨ ਤਿੰਨ ਪਿਆਲਿਆਂ ਨੂੰ ਤਿੰਨ ਤਿੰਨ ਵਾਰੀ ਹੋਠਾਂ ਨਾਲ ਛੋਹਣਾ ਹੁੰਦਾ ਹੈ, ਜਾਂ ਉਨ੍ਹਾਂ ਵਿੱਚੋਂ ਥੋੜਾ ਥੋੜਾ ਚੱਖਣਾ ਹੁੰਦਾ ਹੈ। ਇਹ ਹੀ ਜਾਪਾਨੀ ਵਿਆਹ ਦਾ ਗੰਢ ਬੰਧਨ ਹੈ।

ਕਿਸੇ ਦੇ ਮਰਨ ਤੇ ਇਕ ਬੁਧ ਭਿਕਸ਼ੂ ਨੂੰ 'ਸੂਤਰਪਾਠ' ਕਰਨ ਲਈ ਬੁਲਾਇਆ ਜਾਂਦਾ ਹੈ। ਕੁਝ ਦੇਰ ਦੇ ਬਾਦ ਮੁਰਦੇ ਨੂੰ ਇਸ਼ਨਾਨ ਕਰਾ ਕੇ ਇਕ ਪੇਟੀ ਵਿੱਚ ਲਿਟਾ ਦੇਂਦੇ ਹਨ । ਕਦੇ ਕਦੇ ਆਪਣੀ ਪਤੀ-ਪਰਾਇਣਤਾ ਦਾ ਸਬੂਤ ਦੇਣ ਲਈ ਔਰਤ ਆਪਣੇ ਸਿਰ ਦੇ ਕੁਝ ਵਾਲ ਉਸ ਪੇਟੀ ਵਿੱਚ ਰਖ ਦੇਂਦੀ ਹੈ। ਮੌਤ ਤੋਂ ਬਾਦ ਘਟ ਤੋਂ ਘਟ 24 ਘੰਟੇ ਗੁਜ਼ਰ ਜਾਣ ਤੇ ਮੁਰਦੇ ਨੂੰ ਸਾੜਿਆ ਜਾਂ ਦਫ਼ਨਾਇਆ ਜਾਂਦਾ ਹੈ । ਆਧੁਨਿਕ ਸਮੇਂ ਵਿੱਚ ਸਾੜਨਾ ਹੀ ਪ੍ਰਚਲਤ ਹੋ ਗਿਆ ਹੈ।

ਅਰਥੀ ਨਾਲ ਸਾਕ ਸੰਬੰਧੀ ਫੁਲ ਤੇ ਦੂਜੀਆਂ ਸੁਗੰਧੀਆਂ ਲੈ ਕੇ ਪਿਛੇ ਪਿਛੇ ਚਲਦੇ ਹਨ । ਪਰ ਵੱਡੇ ਵੱਡੇ ਸ਼ਹਿਰਾਂ ਵਿੱਚ ਅਰਥੀ ਬਹੁਤ ਘੱਟ ਵੇਖਣ ਵਿੱਚ ਆਉਂਦੀ ਹੈ। ਜ਼ਿਆਦਾ-ਤਰ ਮਰੇ ਹੋਏ ਮਨੁੱਖ ਦੀ ਅਰਥੀ ਮੋਟਰਕਾਰ ਵਿੱਚ ਰਖ ਕੇ ਸ਼ਮਸ਼ਾਨ ਘਾਟ ਪਹੁੰਚਾਈ ਜਾਂਦੀ ਹੈ।

ਸ਼ਮਸ਼ਾਨ ਭੂਮੀ ਜਾਂ ਮੰਦਰ ਵਿੱਚ ਜੋ ਧਾਰਮਕ ਸੰਸਕਾਰ ਹੁੰਦਾ ਹੈ, ਉਸ ਵਿੱਚ ਸੂਤਰਪਾਠ ਹੀ ਮੁਖ ਹੈ।

ਇਸ ਰਸਮ ਦਾ ਅੰਤ ਇਸ ਤਰ੍ਹਾਂ ਹੁੰਦਾ ਹੈ, ਜਿਸ ਦਾ ਮਤਲਬ ਹੈ–"ਮ੍ਰਿਤਕ ਦੀ ਪ੍ਰਲੋਕ ਯਾਤਰਾ ਸੌਖੀ ਹੋਵੇ।"

ਹਰ ਹਫ਼ਤੇ ਪੁਰੋਹਿਤ ਨੂੰ ਸੂਤਰਪਾਠ ਲਈ ਬੁਲਾਇਆ ਜਾਂਦਾ ਹੈ ਤੇ ਇਹ ਸਿਲਸਿਲਾ ਸਤ ਹਫ਼ਤੇ ਤਕ ਚਲਦਾ ਹੈ। ਧੂਪ-ਬੱਤੀ ਦੀ ਥਾਂ ਕਾਗ਼ਜ਼ ਦੀਆਂ ਲੰਮੀਆਂ ਲੰਮੀਆਂ ਕਤਰਾਂ ਤੇ ਇਕ ਪਵਿਤਰ ਦਰਖ਼ਤ ਦੀਆਂ ਟਹਿਣੀਆਂ ਬਾਲੀਆਂ ਜਾਂਦੀਆਂ ਹਨ।

ਜਾਪਾਨੀ ਜੀਵਨ ਦੀ ਸਭ ਤੋਂ ਵੱਡੀ ਖ਼ਾਸੀਅਤ ਹੈ, ਜਾਪਾਨੀਆਂ ਦੀ ਫੁਲਾਂ ਦੀ ਕਲਾ। ਅਜ ਜਾਪਾਨ ਵਿੱਚ ਫੁਲਾਂ ਨੂੰ ਸਜਾਣ ਦੇ ਲਗਭਗ ਤਿੰਨ ਸੌ ਅਲੱਗ ਅਲੱਗ ਫ਼ਿਰਕੇ ਹਨ। ਸਾਨੂੰ ਫੁਲਾਂ ਦੀ ਇਕ ਛੋਟੀ ਜਿਹੀ ਨੁਮਾਇਸ਼ ਵੇਖਣ ਦਾ ਮੌਕਾ ਮਿਲਿਆ। ਇਕ ਟੱਬ ਵਿੱਚ ਬਹੁਤ ਸਾਰੀਆਂ ਫੁਲਾਂ ਵਾਲੀਆਂ ਟਹਿਣੀਆਂ ਤੇ ਤਰ੍ਹਾਂ ਤਰ੍ਹਾਂ ਦੀਆਂ ਸ਼ਾਖ਼ਾਵਾਂ ਲਿਆਈਆਂ ਗਈਆਂ। ਅਸੀਂ ਸੋਚਿਆ ਕਿ ਸਾਨੂੰ ਇਹ ਵੇਖਣ ਲਈ ਬੁਲਾਇਆ ਗਿਆ ਹੈ। ਪਰ ਜਦੋਂ ਆਚਾਰੀਆ ਨੇ ਕਿਸੇ ਦੋ ਟਹਿਣੀਆਂ, ਦੋ ਫੁਲਾਂ ਤੇ ਦੋ ਦੋ ਪੱਤਿਆਂ ਦੇ ਮਿਲਾਣ ਨਾਲ ਜੋ ਕਮਾਲ ਕਰਨਾ ਸ਼ੁਰੂ ਕੀਤਾ ਤਾਂ ਸਾਡੀ ਸਮਝ ਵਿੱਚ ਆਇਆ ਕਿ ਜਿਵੇਂ ਜਿਵੇਂ ਫੁਲਾਂ, ਪੱਤੀਆਂ ਤੇ ਛੋਟੀਆਂ ਛੋਟੀਆਂ ਟਹਿਣੀਆਂ ਨੂੰ ਇਕੱਠਾ ਕਰ ਦੇਣ ਦਾ ਨਾਂ ਹੀ 'ਗੁਲਦਸਤਾ' ਨਹੀਂ ਹੈ, ਬਲਕਿ ਉਹ ਇਕ ਕਲਾ ਹੈ।

## ਅਭਿਆਸ

I. ਦੱਸੋ ਭਲਾ :—

1. 'ਸੰਧਿਆ ਭਾਸ਼ਾ' ਕਿਸ ਦੇ ਲਈ ਕਿਹਾ ਗਿਆ ਹੈ ?
2. 'ਚਾਹ ਯੱਗ' ਤੋਂ ਤੁਸੀਂ ਕੀ ਸਮਝਦੇ ਹੋ ?

3. ਜਾਪਾਨੀਆਂ ਦਾ ਭੋਜਨ ਕਿਸ ਤਰ੍ਹਾਂ ਦਾ ਹੁੰਦਾ ਹੈ ?
4. ਜਾਪਾਨ ਵਿੱਚ ਅੰਤਮ ਸੰਸਕਾਰ ਕਿਸ ਤਰ੍ਹਾਂ ਕੀਤਾ ਜਾਂਦਾ ਹੈ ?
5. ਆਪਣੇ ਆਪ ਨੂੰ ਇਕ ਜਾਪਾਨੀ ਬਾਲਕ ਸਮਝ ਕੇ ਜਾਪਾਨ ਦੀਆਂ ਕੁਝ ਖ਼ਾਸ ਗੱਲਾਂ ਦਾ ਵਰਨਣ ਕਰੋ ।

II. ਵਾਕ ਬਣਾਓ :—

ਦੁਰਬੋਧ, ਪੁਸ਼ਾਕ, ਪਰਤੀਕ, ਸੰਬੰਧਿਤ, ਪਰਯੋਗ, ਤੋਹਫ਼ਾ, ਪਰਚਲਤ, ਅਦਬ-ਅਦਾਬ, ਫ਼ਜ਼ੂਲ ਖ਼ਰਚੀ, ਤਸੱਲੀ ਬਖ਼ਸ਼, ਇੰਤਜ਼ਾਰ, ਕਮਾਲ ।

III. ਖ਼ਾਲੀ ਥਾਂਵਾਂ ਭਰੋ ;—

1. ਆਪਣੇ ਘਰ ਵਿੱਚ ਜਾਪਾਨੀ.........ਵਿੱਚ ਹੀ ਸਜਦਾ ਹੈ, ਸੁਖੀ ਤੇ......... ਰਹਿੰਦਾ ਹੈ ।
2. ਜਾਪਾਨੀਆਂ ਦਾ ਸਾਧਾਰਣ ਖਾਣਾ ਜਿਆਦਾਤਰ.........ਹੀ ਹੈ ।
3. ਖਾਣਾ ਆਮ ਤੌਰ ਤੇ ਛੋਟੀਆਂ ਛੋਟੀਆਂ........ ਤੇ ਪਰੋਸਿਆ ਜਾਂਦਾ ਹੈ ।
4. ਜਾਪਾਨੀਆਂ ਦਾ ਆਪਣਾ ਅਲੱਗ ਛੁਰੀ ਕਾਂਟਾ ਹੈ, ਲਕੜੀ ਜਾਂ.........ਦੰਦ ਦੀਆਂ ਬਣੀਆਂ ਹੋਈਆਂ.........।
5. ਨਵੇਂ ਸਾਲ ਦੇ ਦਿਨ 'ਮੋ ਚੀ'... ...ਦੇ ਤੌਰ ਤੇ ਦਿੱਤਾ ਜਾਂਦਾ ਹੈ ।
6. ਸ਼ੁਰੂ ਵਿੱਚ ਚਾਹ ਦੀ ਵਰਤੋਂ.........ਦੇ ਰੂਪ ਵਿੱਚ ਹੁੰਦੀ ਸੀ ।

IV. 'ਜਾਪਾਨ ਵਿੱਚ ਫੁੱਲ ਸਜਾਣਾ ਇਕ ਕਲਾ ਹੈ' । ਇਕ ਪੈਰਾ ਲਿਖੋ ।

V, 1. ਕਿਰਿਆ ਅਤੇ ਕਾਲ ਦੇ ਭੇਦ ਦਸ ਕੇ ਇਨ੍ਹਾਂ ਦਾ ਵਰਨਣ ਕਰੋ ।
2. ਇਨ੍ਹਾਂ ਮੁਹਾਵਰਿਆਂ ਨੂੰ ਵਾਕਾਂ ਵਿੱਚ ਵਰਤੋ—ਗੁੱਡੀ ਚੜ੍ਹਨੀ, ਕੰਨਾਂ ਵਿੱਚ ਰੂੰ ਦੇਣੀ, ਖੁੰਬ ਠਪਣੀ, ਸਿਰ ਫੇਰਨਾ, ਹੋਲਿਆਂ ਪੈਣਾ ।
3. ਇਨ੍ਹਾਂ ਸ਼ਬਦਾਂ ਦਾ ਸ਼ੁਧ ਰੂਪ ਦਿਓ :—
ਦੁੱਦ, ਗੁੱਜਾਂ, ਸੁਾਦ, ਕਯੋਂ, ਪਯਾਰਾ ।

# ਮੈਂ ਨਹੀਂ ਰਹਿਣਾ ਤੇਰੇ ਗਿਰਾਂ

ਛੱਡ ਦੇ ਚੂੜੇ ਵਾਲੀਏ ਕੁੜੀਏ।
ਛੱਡ ਦੇ ਸੋਨੇ ਲਦੀਏ ਪਰੀਏ।
ਛੱਡ ਦੇ ਛੱਡ ਦੇ ਮੇਰੀ ਬਾਂਹ।
ਮੈਂ ਨਹੀਂ ਰਹਿਣਾ ਤੇਰੇ ਗਿਰਾਂ।

ਵੇਖ ਲਿਆ ਨੀ ਤੇਰਾ ਗਿਰਾਂ,
ਪਰਖ ਲਿਆ ਨੀ ਤੇਰਾ ਗਿਰਾਂ,
ਜਿੱਥੇ ਵੀਰ ਵੀਰਾਂ ਨੂੰ ਖਾਂਦੇ,
ਸਿਰੋਂ ਮਾਰ ਧੁੱਪੇ ਸੁਟ ਜਾਂਦੇ,
ਜਿੱਥੇ ਲੱਖ ਮਣਾਂ ਦਾ ਲੋਹਿਆ,
ਜੰਜੀਰਾਂ ਹਥਕੜੀਆਂ ਹੋਇਆ,
ਜਿੱਥੇ ਕੈਦਖ਼ਾਨਿਆਂ ਜੇਹਲਾਂ
ਮੀਲਾਂ ਤੀਕ ਵਲਗਣਾਂ ਵਲੀਆਂ,
ਜਿੱਥੇ ਮਜ਼ਹਬ ਦੇ ਨਾਂ ਥੱਲੇ
ਦਰਿਆ ਕਈ ਖ਼ੂਨ ਦੇ ਚੱਲੇ,
ਜਿਥੇ ਵਤਨ-ਪਰਸਤੀ ਤਾਈਂ,
ਜੁਰਮ ਸਮਝਦੀ ਧੱਕੇ ਸ਼ਾਹੀ,
ਜਿੱਥੇ ਸ਼ਾਇਰ ਬੋਲ ਨਾ ਸਕਣ,
ਦਿਲ ਦੀਆਂ ਘੁੰਡੀਆਂ ਖੋਲ੍ਹ ਨਾ ਸਕਣ,
ਮੈਂ ਨਹੀਂ ਰਹਿਣਾ ਐਸੀ ਥਾਂ—

ਛੱਡ ਦੇ ਚੂੜੇ ਵਾਲੀਏ ਕੁੜੀਏ।
ਛੱਡ ਦੇ ਸੋਨੇ ਲਦੀਏ ਪਰੀਏ।
ਛੱਡ ਦੇ ਛੱਡ ਦੇ ਮੇਰੀ ਬਾਂਹ।
ਮੈਂ ਨਹੀਂ ਰਹਿਣਾ ਤੇਰੇ ਗਿਰਾਂ।

—ਮੋਹਨ ਸਿੰਘ
(ਸਾਵੇ ਪੱਤਰ)

## ਅਭਿਆਸ

I. ਇਸ ਕਵਿਤਾ ਵਿੱਚ ਕਵੀ ਨੇ ਸਮਾਜ ਦੇ ਕਿਹੜੇ ਕਿਹੜੇ ਦੋਸ ਦੱਸੇ ਹਨ ?

II. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

# ਮੁੰਡਮਾਲਾ

ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਜ਼ਮਾਨੇ ਦੀ ਇਹ ਘਟਨਾ ਹੈ। ਉਦੇਪੁਰ ਦੇ ਰਾਜੇ ਰਾਜ ਸਿੰਘ ਦੀ ਸਭਾ ਵਿੱਚ ਉਦੇਪੁਰ ਦੇ ਸਾਰੇ ਪਰਸਿਧ ਸਾਮੰਤ ਆਪਣੀ ਆਪਣੀ ਥਾਂ ਤੇ ਬੈਠੇ ਸਨ। ਸਾਰੇ ਬੜੇ ਚਿੰਤਾਵਾਨ ਸਨ। ਸਭਾ ਵਿੱਚ ਸ਼ਾਂਤੀ ਸੀ। ਕੋਈ ਕੁਝ ਨਹੀਂ ਬੋਲ ਰਿਹਾ। ਅਚਾਨਕ ਇਸ ਸ਼ਾਂਤੀ ਨੂੰ ਭੰਗ ਕਰਦੇ ਹੋਏ ਇਕ ਬੁਜ਼ੁਰਗ ਮੰਤਰੀ ਬੋਲੇ, "ਸਾਮੰਤੋ ! ਇਸ ਵਕਤ ਮਹਾਰਾਣਾ ਬਿਨਾ ਕਿਸੇ ਕਾਰਨ ਦੇ ਦਿੱਲੀ ਦੇ ਬਾਦਸ਼ਾਹ ਨਾਲ ਲੜਾਈ ਨਹੀਂ ਕਰਨਾ ਚਾਹੁੰਦੇ। ਪਰ ਇਕ ਰਾਜਪੂਤ ਕੁਮਾਰੀ, ਇਕ ਹਿੰਦੂ ਕੰਨਿਆ ਦੀ ਇਜ਼ਤ ਦੀ ਰਖਿਆ ਕਰਨ ਦਾ ਸਵਾਲ ਹੈ। ਅਜ ਹੀ ਸਵੇਰੇ ਰੂਪ ਨਗਰ ਦੀ ਰਾਜਕੁਮਾਰੀ ਦੀ ਇਹ



ਚਿੱਠੀ ਲੈ ਕੇ ਰੂਪ ਨਗਰ ਤੋਂ ਦੂਤ ਆਇਆ ਹੈ। ਰਾਜਕੁਮਾਰੀ ਨੇ ਲਿਖਿਆ ਹੈ:—"ਕਲ ਸ਼ਾਮ ਤਕ ਜੇ ਸੀਸੋਦੀਆ ਵੰਸ਼ ਦੇ ਰਾਜਕੁਮਾਰ ਨੇ ਮੈਨੂੰ

ਆਪਣੀ ਦਾਸੀ ਨਾ ਬਣਾਇਆ ਤਾਂ ਇਸ ਤੋਂ ਬਾਦ ਉਹ ਮੈਨੂੰ ਇਸ ਦੁਨੀਆਂ ਵਿੱਚ ਨਹੀਂ ਵੇਖਣਗੇ। ਰਾਠੌਰ ਵੰਸ਼ ਦੀ ਕਲੰਕਣੀ ਮੈਂ ਨਹੀਂ ਬਣਾਂਗੀ। ਦਿੱਲੀ ਦਾ ਬਾਦਸ਼ਾਹ ਔਰੰਗਜ਼ੇਬ ਮੇਰੇ ਨਾਲ ਵਿਆਹ ਕਰਨ ਆ ਰਿਹਾ ਹੈ, ਪਰ ਉਹ ਮੇਰੀ ਸਿਰਫ਼ ਚਿਤਾ ਹੀ ਵੇਖ ਸਕੇਗਾ। ਮੈਂ ਆਪਣੇ ਮਨ ਵਿੱਚ ਤੁਹਾਨੂੰ ਆਪਣਾ ਪਤੀ ਮੰਨਿਆ ਹੈ, ਇਸੇ ਲਈ ਤੁਹਾਡੇ ਚਰਨਾਂ ਵਿੱਚ ਆਪਣਾ ਦੁੱਖ ਦਸ ਰਹੀ ਹਾਂ, ਨਹੀਂ ਤਾਂ ਖਤਰੀ ਕੰਨਿਆਂ ਦੇ ਮੂੰਹੋਂ ਇਹ ਲਫ਼ਜ਼ ਕਦੇ ਨਹੀਂ ਨਿਕਲਦੇ।" ਚਿੱਠੀ ਪੜ੍ਹ ਕੇ ਮੰਤਰੀ ਨੇ ਉਸ ਨੂੰ ਬੜੇ ਅਦਬ ਨਾਲ ਆਪਣੇ ਮੱਥੇ ਨਾਲ ਲਾਇਆ ਤੇ ਫੇਰ ਸਾਮੰਤਾਂ ਨੂੰ ਕਹਿਣ ਲੱਗੇ, "ਇਸੇ ਲਈ ਮਹਾਰਾਣਾ ਨੇ ਅੱਜ ਤੁਹਾਨੂੰ ਸਾਰਿਆਂ ਨੂੰ ਬੁਲਾਇਆ ਹੈ। ਤੁਹਾਡੀ ਸਭ ਦੀ ਜੋ ਸਲਾਹ ਹੋਏ, ਸਾਫ਼ ਸਾਫ਼ ਦੱਸੋ।" ਇੰਨਾ ਕਹਿ ਕੇ ਬਿਰਦ ਮੰਤਰੀ ਚੁੱਪ ਹੋ ਗਏ।

ਸਭਾ ਵਿੱਚ ਫੇਰ ਸ਼ਾਂਤੀ ਹੋ ਗਈ। ਇਸ ਵਾਰੀ ਸਭਾ ਦੀ ਸ਼ਾਂਤੀ ਨੂੰ ਇਕ ਅਠ੍ਹਾਰਾਂ ਸਾਲਾਂ ਦੇ ਨੌਜਵਾਨ ਸਾਮੰਤ ਨੇ ਭੰਗ ਕੀਤਾ। ਅੱਧੀ ਰਾਤ ਵੇਲੇ ਜੰਗਲ ਦੀ ਸ਼ਾਂਤੀ ਨੂੰ ਭੰਗ ਕਰਦਾ ਹੋਇਆ ਜਿਵੇਂ ਕੋਈ ਸ਼ੇਰ ਗੱਜਿਆ, "ਅੰਨਦਾਤਾ ! ਮੁਆਫ਼ ਕਰਨਾ, ਮੈਨੂੰ ਹੈਰਾਨੀ ਹੈ ਕਿ ਸਿਸੋਦੀਆ ਵੰਸ਼ ਦੇ ਰਾਜਕੁਮਾਰ ਫੈਸਲਾ ਕਿਉਂ ਨਹੀਂ ਕਰ ਸਕਦੇ। ਰਾਜਕੁਮਾਰੀ ਮਹਾਰਾਣਾ ਨੂੰ ਆਪਣਾ ਪਤੀ ਮੰਨ ਚੁਕੀ ਹੈ, ਇਸ ਲਈ ਉਹ ਸੀਸੋਦੀਆ ਕੁਲ ਦੀ ਨੂੰਹ ਹੈ। ਉਨ੍ਹਾਂ ਨੇ ਚਿੱਠੀ ਲਿੱਖ ਕੇ ਮੇਵਾੜ ਦੀ ਸ਼ਰਨ ਮੰਗੀ ਹੈ। ਮਹਾਰਾਣਾ ! ਕੀ ਅੱਜ ਤਕ ਕੋਈ ਸ਼ਰਨਾਗਤ ਬਪਾ ਰਾਵਲ ਦੇ ਬੂਹੇ ਤੋਂ ਬੇਆਸ ਹੋ ਕੇ ਵਾਪਸ ਗਿਆ ਹੈ ? ਫੇਰ ਅੱਜ ਤਾਂ ਸ਼ਰਨਾਗਤ ਇਕ ਅਬਲਾ ਨਾਰੀ ਹੈ। ਇਸ ਹਾਲਤ ਵਿੱਚ ਸਾਡੇ ਸਾਰਿਆਂ ਲਈ ਇਕ ਹੀ ਰਸਤਾ ਹੋ ਸਕਦਾ ਹੈ। ਮਹਾਰਾਣਾ ਅੱਧੀ ਫ਼ੌਜ ਲੈ ਕੇ ਰੂਪ ਨਗਰ ਲਈ ਰਵਾਨਾ ਹੋ ਜਾਣ ਤੇ ਸ਼ਾਸਤਰ ਵਿਧੀ ਦੇ ਮੁਤਾਬਕ ਰਾਜਕੁਮਾਰੀ ਨੂੰ ਵਿਆਹ ਕੇ, ਮੇਵਾੜ ਦੀ ਨੂੰਹ ਬਣਾ ਕੇ ਲਿਆਉਣ ਤੇ ਚਿਤੌੜ ਦੀ ਅੱਧੀ ਫ਼ੌਜ ਔਰੰਗਜ਼ੇਬ ਨੂੰ ਰਸਤੇ ਵਿੱਚ ਹੀ ਰੋਕ ਕੇ ਉਸ ਦਾ ਮੁਕਾਬਲਾ ਕਰੇ। ਇਸ

ਤਰ੍ਹਾਂ ਸਾਡੀ ਤਾਕਤ ਤਾਂ ਵੰਡੀ ਜਾਏਗੀ, ਪਰ ਕਾਮਯਾਬੀ ਦਾ ਇਹ ਹੀ ਇਕ ਰਸਤਾ ਹੈ।'' ਇੰਨਾ ਕਹਿ ਕੇ ਉਹ ਬਹਾਦਰ ਨੌਜਵਾਨ ਚੁੱਪ ਹੋ ਗਿਆ। ਉਸ ਦੇ ਨਿਡੱਰ ਤੇ ਜੋਸ਼ੀਲੇ ਸ਼ਬਦਾਂ ਨਾਲ ਸਾਮੰਤਾਂ ਵਿੱਚ ਜੋਸ਼ ਦੀ ਲਹਿਰ ਦੌੜ ਗਈ। 'ਹਰ ਹਰ ਬਮ ਬਮ' ਤੇ 'ਮਹਾਰਾਣਾ ਰਾਜ ਸਿੰਘ ਦੀ ਫ਼ਤਹ' ਦੇ ਨਾਹਰਿਆਂ ਨਾਲ ਸਾਰੀ ਸਭਾ ਗੂੰਜਣ ਲੱਗੀ।

ਇਹ ਨੌਜਵਾਨ ਮੇਵਾੜ ਦੀ ਸੈਨਾ ਦਾ ਨਾਇਕ ਬਹਾਦਰ ਚੂੜਾਵਤ ਸੀ। ਉਸ ਦੀ ਸਲਾਹ ਸਾਰਿਆਂ ਨੂੰ ਪਸੰਦ ਆਈ, ਪਰ ਸਭ ਉਦਾਸ ਸਨ। ਮਹਾਰਾਣਾ ਇਕ ਟੱਕ ਚੂੜਾਵਤ ਨੂੰ ਵੇਖ ਰਹੇ ਸਨ। ਉਨ੍ਹਾਂ ਦੀਆਂ ਅੱਖਾਂ ਵਿੱਚ ਉਦਾਸੀ ਵੀ ਸੀ, ਮਮਤਾ ਵੀ ਸੀ। ਇਸ ਉਦਾਸੀ ਦਾ ਕਾਰਨ ਸੀ– ਚੂੜਾਵਤ ਦਾ ਚਾਰ ਦਿਨ ਪਹਿਲਾਂ ਇਨ੍ਹਾਂ ਹੀ ਸਾਮੰਤ ਸਰਦਾਰਾਂ ਨਾਲ ਹਾੜਾ ਵੰਸ਼ ਦੀ ਰਾਜਕੁਮਾਰੀ ਨੂੰ ਵਿਆਹ ਕੇ ਲਿਆਉਣਾ । ਅਜੇ ਉਸ ਦੇ ਹੱਥ ਦਾ ਗਾਨਾ ਵੀ ਨਹੀਂ ਖੁਲ੍ਹਿਆ ਸੀ, ਪਰ ਦੂਜਾ ਕੋਈ ਚਾਰਾ ਨਹੀਂ ਸੀ। ਸਭਾ ਬਰਖਾਸਤ ਹੋ ਗਈ। ਸਾਮੰਤ ਲੋਕ ਲੜਾਈ ਦੀ ਤਿਆਰੀ ਕਰਨ ਲੱਗ ਪਏ।

(2)

ਚੂੜਾਵਤ ਸਭਾ ਵਿੱਚੋਂ ਉਠ ਕੇ ਆਪਣੇ ਘਰ ਵੱਲ ਗਿਆ ਤਾਂ ਮਹੱਲ ਦੀ ਖਿੜਕੀ ਵਿੱਚ ਹਾੜੀ ਰਾਣੀ ਨੂੰ ਇੰਤਜ਼ਾਰ ਵਿੱਚ ਖੜੇ ਵੇਖਿਆ, ਉਹ ਇਕ ਦਮ ਉਦਾਸ ਹੋ ਗਿਆ। ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਲੜਾਈ ਦੀ ਇਹ ਖ਼ਬਰ ਬਿਜਲੀ ਵਾਂਗੂੰ ਸਾਰੇ ਸ਼ਹਿਰ ਵਿੱਚ ਫੈਲ ਗਈ । ਸੋ ਚੂੜਾਵਤ ਜਦੋਂ ਆਪਣੇ ਮਹੱਲ ਵਿੱਚ ਪਹੁੰਚਿਆ ਤਾਂ ਹਾੜੀ ਰਾਣੀ ਨੇ ਖ਼ੁਸ਼ੀ ਖ਼ੁਸ਼ੀ ਉਸ ਦਾ ਸਵਾਗਤ ਕੀਤਾ, ਪਰ ਚੂੜਾਵਤ ਦਾ ਉਦਾਸ ਚੇਹਰਾ ਵੇਖ ਕੇ ਉਹ ਘਬਰਾ ਗਈ ਤੇ ਕਹਿਣ ਲੱਗੀ–''ਅਜ ਰਾਜਪੂਤਾਂ ਦੇ ਇਸ ਸਭ ਤੋਂ ਵੱਡੇ ਮੌਕੇ ਤੇ ਤੁਹਾਡੇ ਮੁਖ ਤੇ ਉਦਾਸੀ ਕਿਉਂ ? ਬਹਾਦਰ ਚੂੜਾਵਤ

ਜੀ, ਇਸ ਮੌਕੇ ਤੇ ਚਿੰਤਾਵਾਨ ਕਿਉਂ ਨਜ਼ਰ ਆ ਰਹੇ ਹਨ ? ਬੋਲੋ ਸਵਾਮੀ ! ਤੁਸੀਂ ਉਦਾਸ ਕਿਉਂ ਹੋ ?"

ਚੂੜਾਵਤ ਜੀ ਨੇ ਕਿਹਾ, "ਸੁਣੋ ਰਾਣੀ, ਮੈਂ ਰਾਜਪੂਤ ਹਾਂ ! ਜਾਨ ਤੇ ਖੇਡਣਾ ਮੇਰਾ ਧਰਮ ਹੈ। ਧਰਮ ਤੇ ਸਚਾਈ ਲਈ ਹਸਦੇ ਹਸਦੇ ਬੰਦ ਬੰਦ ਕਰ ਕੇ ਕਟ ਮਰਨ ਵਿੱਚ ਰਾਜਪੂਤ ਦਾ ਇਕ ਇਕ ਰੋਮ ਖ਼ੁਸ਼ੀ ਮਹਿਸੂਸ ਕਰਦਾ ਹੈ। ਮੈਨੂੰ ਆਪਣੀ ਚਿੰਤਾ ਨਹੀਂ ਹੈ । ਮੈਂ ਅਜ ਦੀ ਲੜਾਈ ਦਾ ਨਤੀਜਾ ਵੀ ਜਾਣਦਾ ਹਾਂ। ਔਰੰਗਜ਼ੇਬ ਦੀ ਇੰਨੀ ਵੱਡੀ ਫ਼ੌਜ ਦੇ ਸਾਹਮਣੇ ਸਾਡੀ ਮੇਵਾੜੀ ਫੌਜ ਦੇ ਥੋੜ੍ਹੇ ਜਿਹੇ ਬਹਾਦਰ ਕਿੰਨੀ ਦੇਰ ਟਿਕ ਸਕਣਗੇ ? ਅਸੀਂ ਆਪਣੀਆਂ ਜਾਨਾਂ ਕੁਰਬਾਨ ਕਰ ਕੇ ਉਸ ਭਿਆਨਕ ਤੂਫ਼ਾਨ ਨੂੰ ਥੋੜ੍ਹੀ ਦੇਰ ਤਕ ਰੋਕ ਲੈਣ ਲਈ ਜਾ ਰਹੇ ਹਾਂ। ਮੈਨੂੰ ਆਪਣੀ ਜਾਨ ਦੀ ਕੋਈ ਚਿੰਤਾ ਨਹੀਂ । ਰਾਣੀ ! ਮੈਨੂੰ ਤੇਰੀ ਚਿੰਤਾ ਹੈ। ਅਜੇ ਚਾਰ ਦਿਨ ਪਹਿਲਾਂ ਤੂੰ ਸੁਹਾਗਣ ਹੋ ਕੇ ਇਸ ਘਰ ਵਿੱਚ ਆਈ ਹੈਂ। ਮੈਂ ਤੇਰੇ ਵਿਧਵਾ ਹੋਣ ਦੀ ਗੱਲ ਸੋਚ ਕੇ ਹੀ ਕੰਬਣ ਲਗਦਾ ਹਾਂ। ਤੇਰਾ ਕੀ ਹੋਏਗਾ ?"

ਹਾੜੀ ਰਾਣੀ ਬੋਲੀ, "ਸਵਾਮੀ ! ਤੁਹਾਡੀ ਚਿੰਤਾ ਬੇ-ਵਜਾ ਹੈ। ਮੈਂ ਖਤਰਾਣੀ ਹਾਂ, ਬਹਾਦਰ ਹਾੜਾ ਖ਼ਾਨਦਾਨ ਦੀ ਧੀ ਤੇ ਬਹਾਦਰਾਂ ਦੇ ਸਿਰਤਾਜ ਚੂੜਾਵਤ ਜੀ ਦੀ ਪਤਨੀ ਹਾਂ । ਮੈਂ ਆਪਣਾ ਅੰਗਾਰਿਆਂ ਭਰਿਆ ਰਸਤਾ ਚੰਗੀ ਤਰ੍ਹਾਂ ਜਾਣਦੀ ਹਾਂ। ਤੁਸੀਂ ਮੇਰੀ ਚਿੰਤਾ ਕਰ ਕੇ ਆਪਣਾ ਮਨ ਕਮਜ਼ੋਰ ਨਾ ਕਰੋ। ਤੁਸੀਂ ਇਕ ਅਬਲਾ ਦੇ ਧਰਮ ਦੀ ਰਖਿਆ ਕਰਨੀ ਹੈ । ਤੁਸੀਂ ਜਾਓ ! ਆਪਣੇ ਧਰਮ ਦੀ ਤਲਵਾਰ ਦੀ ਧਾਰ ਤੇ ਚਲਦੇ ਹੋਏ ਜਦ ਤਕ ਤੁਸੀਂ ਸਵੱਰਗ ਪਹੁੰਚੋਗੇ, ਤਾਂ ਇਸ ਦਾਸੀ ਨੂੰ ਵੀ ਸਵਾਗਤ ਲਈ ਉਥੇ ਹਾਜ਼ਰ ਪਾਓਗੇ।"

ਹਾੜੀ ਰਾਣੀ ਦੀ ਇਹ ਗਲ ਸੁਣ ਕੇ ਚੂੜਾਵਤ ਜੀ ਖ਼ੁਸ਼ ਹੋ ਗਏ। ਉਨ੍ਹਾਂ ਦੀ ਢਾਲ ਦੀਆਂ ਕੜੀਆਂ ਕੜਕੜਾ ਉਠੀਆਂ। ਆਪਣੀ ਰਾਣੀ ਤੋਂ

ਰੁਖ਼ਸਤ ਹੋ ਕੇ ਉਹ ਰਾਜਪੂਤ ਸੈਨਾ ਦੇ ਘੋੜ ਸਵਾਰਾਂ ਵਲ ਰਲ ਪਏ।

ਚੂੜਾਵਤ ਜੀ ਤਾਂ ਚਲੇ ਗਏ, ਪਰ ਹਾੜੀ ਰਾਣੀ ਬੜੀ ਚਿੰਤਾ ਵਿੱਚ ਪੈ ਗਈ। ਸੋਚਣ ਲੱਗੀ, "ਮੇਰੇ ਸਵਾਮੀ ਨੂੰ ਇਹ ਸ਼ਕ ਹੀ ਕਿਉਂ ਹੋਇਆ ਕਿ ਮੇਰਾ ਕੀ ਹੋਵੇਗਾ! ਕੀ ਇਸ ਹਾਲਤ ਵਿੱਚ ਖਤਰਾਣੀ ਦੇ ਦੋ ਧਰਮ ਹੁੰਦੇ ਹਨ! ਪਰ ਠੀਕ ਵੀ ਹੈ। ਅਜੇ ਇਥੇ ਆਏ ਮੈਨੂੰ ਚਾਰ ਹੀ ਦਿਨ ਹੋਏ ਹਨ। ਅਜੇ ਤਾਂ ਪੂਰੀ ਤਰ੍ਹਾਂ ਉਹ ਮੈਨੂੰ ਜਾਣਦੇ ਵੀ ਨਹੀਂ ਹਨ। ਪਰ ਮੈਨੂੰ ਇਸ ਦਾ ਦੁੱਖ ਬਿਲਕੁਲ ਵੀ ਨਹੀਂ ਹੈ। ਮੈਨੂੰ ਦੁੱਖ ਤਾਂ ਇਸ ਗਲ ਦਾ ਹੈ ਕਿ ਜੇ ਮੇਰੇ ਸਵਾਮੀ ਦਾ ਮਨ ਮੇਰੇ ਇਸ ਨਾਸ਼ਵਾਨ ਸਰੀਰ ਵਿੱਚ ਹੀ ਲਗਿਆ ਰਿਹਾ ਤੇ ਜੇ ਉਹ ਮੇਰੇ ਬਾਰੇ ਹੀ ਸੋਚਦੇ ਰਹੇ ਤਾਂ ਠੀਕ ਤਰ੍ਹਾਂ ਲੜ ਵੀ ਨਹੀਂ ਸਕਣਗੇ। ਸੈਨਾਪਤੀ ਦੇ ਡਾਵਾਂ-ਡੋਲ ਹੋਣ ਤੇ ਬਾਕੀ ਸੈਨਾ ਵੀ ਆਪਣੀ ਬਹਾਦਰੀ ਨਹੀਂ ਵਿਖਾ ਸਕੇਗੀ। ਐਸੀ ਹਾਲਤ ਵਿੱਚ ਉਸ ਵਿਚਾਰੀ ਅਬਲਾ ਦਾ ਕੀ ਹੋਵੇਗਾ, ਜੋ ਮਹਾਰਾਣਾ ਨੂੰ ਆਪਣਾ ਸਭ ਕੁਝ ਸੌਂਪ ਕੇ ਚੁਪ ਚਾਪ ਇਕ ਕੋਨੇ ਵਿੱਚ ਬੈਠੀ ਹੈ। ਮੇਰੇ ਪਤੀ ਬਹਾਦਰ ਹਨ, ਆਪਣਾ ਫ਼ਰਜ਼ ਸਮਝਦੇ ਹਨ, ਪਰ ਅਜ ਮੇਰੇ ਕਾਰਨ ਉਹ ਦੁਬਿਧਾ ਵਿੱਚ ਹਨ। ਜੇ ਉਹ ਆਪਣੀ ਜੀ-ਤੋੜ ਕੋਸ਼ਿਸ਼ ਵਿੱਚ ਕਾਮਯਾਬ ਨਾ ਹੋਏ ਤਾਂ ਮੈਨੂੰ ਦੂਣਾ ਪਾਪ ਲੱਗੇਗਾ। ਇਕ ਪਾਸੇ ਤਾਂ ਮੈਂ ਆਪਣੇ ਪਤੀ ਨੂੰ ਉਨ੍ਹਾਂ ਦੇ ਫ਼ਰਜ਼ ਤੋਂ ਮੂੰਹ ਮੋੜਨ ਕਰ ਕੇ ਖਤਰੀ ਧਰਮ ਤੋਂ ਹਟਾਣ ਵਾਲੀ ਬਣਾਂਗੀ ਤੇ ਦੂਜੇ ਪਾਸੇ ਇਕ ਭੈਣ ਦੀ, ਇਕ ਰਾਜਪੂਤ ਕੰਨਿਆ ਦੀ ਹਤਿਆ ਦਾ ਵੀ ਪਾਪ ਮੇਰੇ ਸਿਰ ਲੱਗੇਗਾ। ਹੇ ਈਸ਼ਵਰ ! ਮੈਂ ਕੀ ਕਰਾਂ !" ਰਾਣੀ ਇਨ੍ਹਾਂ ਵਿਚਾਰਾਂ ਵਿੱਚ ਡੁੱਬਣ ਲੱਗੀ। ਨੌਕਰ ਦੇ ਅਚਾਨਕ ਅੰਦਰ ਆਉਣ ਤੇ ਉਸ ਦਾ ਧਿਆਨ ਦੂਜੇ ਪਾਸੇ ਗਿਆ। ਉਸ ਨੇ ਵੇਖਿਆ ਕਿ ਸਾਹਮਣੇ ਹੱਥ ਜੋੜ ਕੇ ਚੂੜਾਵਤ ਜੀ ਦਾ ਇਕ ਭਰੋਸੇਮੰਦ ਸੇਵਕ ਖੜਾ ਹੈ।

ਹਾੜੀ ਰਾਣੀ ਨੂੰ ਆਪਣੇ ਵਲ ਵੇਖਦਿਆਂ ਵੇਖ ਕੇ ਉਸ ਨੇ ਬੇਨਤੀ ਕੀਤੀ, "ਮਹਾਰਾਣੀ! ਚੂੜਾਵਤ ਜੀ ਦਾ ਦਿਲ ਠੀਕ ਨਹੀਂ ਹੈ। ਉਨ੍ਹਾਂ

ਨੇ ਕਿਹਾ ਹੈ, 'ਮੇਰਾ ਸਰੀਰ ਤਾਂ ਲੜਾਈ ਦੇ ਮੈਦਾਨ ਵਿੱਚ ਜਾ ਰਿਹਾ ਹੈ, ਪਰ ਮੇਰਾ ਮਨ ਰਾਣੀ ਦੇ ਕੋਲ ਹੀ ਹੈ। ਮੈਨੂੰ ਤਸੱਲੀ ਨਹੀਂ ਹੋ ਰਹੀ। ਤੂੰ ਜਾ ਕੇ ਉਸ ਤੋਂ ਕੋਈ ਨਿਸ਼ਾਨੀ ਲੈ ਆ, ਜਿਸ ਨਾਲ ਮੇਰੇ ਮਨ ਦਾ ਦੁੱਖ ਹਟੇ ਤੇ ਮੈਂ ਬੇਚਿੰਤ ਹੋ ਕੇ ਲੜ ਸਕਾਂ।' ਉਹ ਤੁਹਾਡੇ ਤੋਂ ਕੋਈ ਨਿਸ਼ਾਨੀ ਮੰਗਦੇ ਹਨ।"

ਹਾੜੀ ਰਾਣੀ ਨੂੰ ਹੁਣ ਯਕੀਨ ਹੋ ਗਿਆ ਕਿ ਜਦ ਤਕ ਚੁੜਾਵਤ ਜੀ ਦਾ ਮਨ ਉਸ ਦੇ ਸਰੀਰ ਵਿੱਚ ਅਟਕਿਆ ਰਹੇਗਾ, ਤਦ ਤਕ ਉਹ ਆਪਣਾ ਫ਼ਰਜ਼ ਪੂਰਾ ਨਹੀਂ ਕਰ ਸਕਦੇ। ਉਸ ਨੇ ਪਲ ਵਿੱਚ ਫ਼ੈਸਲਾ ਕਰ ਲਿਆ। ਉਸ ਨੇ ਸੇਵਕ ਨੂੰ ਕਿਹਾ, "ਚੰਗਾ ਰੁਕੋ, ਮੇਰਾ ਸਿਰ ਲੈ ਜਾ ਕੇ ਉਨ੍ਹਾਂ ਨੂੰ ਦੇਣਾ ਤੇ ਕਹਿਣਾ ਕਿ ਆਪਣੇ ਸਵਾਮੀ ਦਾ ਧਰਮ ਤੇ ਫਰਜ਼ ਹਾੜੀ ਰਾਣੀ ਨੂੰ ਆਪਣੀ ਜਾਨ ਤੋਂ ਵੀ ਪਿਆਰਾ ਹੈ ਤੇ ਉਨ੍ਹਾਂ ਨੂੰ ਇਹ ਵੀ ਕਹਿ ਦੇਣਾ ਕਿ ਆਪਣੀ ਜਾਨ ਦੀ ਬਾਜ਼ੀ ਲਾ ਕੇ ਵੀ ਉਹ ਮੇਰੀ ਦੁੱਖੀ ਭੈਣ ਦੀ ਰਖਿਆ ਕਰਨ।"

ਇੰਨਾ ਕਹਿ ਕੇ ਹਾੜੀ ਰਾਣੀ ਨੇ ਕਿੱਲੀ ਨਾਲ ਟੰਗੀ ਹੋਈ ਕਿਰਪਾਨ ਚੁਕੀ ਤੇ ਇਸ ਤੋਂ ਪਹਿਲਾਂ ਕਿ ਸੇਵਕ ਦੇ ਮੂੰਹੋਂ ਇਕ ਲਫ਼ਜ਼ ਵੀ ਨਿਕਲਦਾ,



ਉਸ ਨੇ ਆਪਣੇ ਖੱਬੇ ਹੱਥ ਨਾਲ ਆਪਣੇ ਵਾਲਾਂ ਦਾ ਗੁੱਛਾ ਫੜਿਆ ਤੇ ਸੱਜੇ ਹੱਥ ਨਾਲ ਕਿਰਪਾਨ ਦੇ ਇਕੋ ਝਟਕੇ ਨਾਲ ਆਪ ਆਪਣਾ ਸਿਰ ਧੜ ਤੋਂ ਅਲੱਗ ਕਰ ਦਿੱਤਾ ।

ਸੇਵਕ ਰਾਜਪੂਤ ਸੀ । ਆਪਣੀ ਮਾਲਕਣ ਦਾ ਇਹ ਤਿਆਗ ਵੇਖ ਕੇ ਜੋਸ਼ ਵਿੱਚ ਪਾਗਲ ਹੋ ਗਿਆ । ਸਿਰ ਲੈ ਕੇ ਉਹ ਚੂੜਾਵਤ ਜੀ ਦੇ ਕੋਲ ਦੌੜਿਆ ਗਿਆ ।

ਚੂੜਾਵਤ ਜੀ ਨੇ ਜਦੋਂ ਇਹ ਪਵਿੱਤਰ ਨਿਸ਼ਾਨੀ ਵੇਖੀ ਤਾਂ ਉਨ੍ਹਾਂ ਦਾ ਸਿਰ ਸ਼ਰਧਾ ਨਾਲ ਝੁਕ ਗਿਆ । ਉਨ੍ਹਾਂ ਨੇ ਉਸ ਪਵਿਤਰ ਸਿਰ ਨੂੰ ਆਪਣੇ ਗਲੇ ਵਿੱਚ ਲਟਕਾ ਲਿਆ ਤੇ ਪਾਗਲਾਂ ਵਾਂਗ ਜ਼ੋਰ ਦੀ ਬੋਲੇ, 'ਧੰਨ ਮੁੰਡਮਾਲਾ !' ਉਨ੍ਹਾਂ ਦੇ ਨਾਲ ਮੇਵਾੜੀ ਬਹਾਦਰ ਵੀ ਬੋਲ ਉਠੇ, "ਧੰਨ ਮੁੰਡਮਾਲਾ !" ਉਦੇਪੁਰ ਦੀਆਂ ਅਟਾਰੀਆਂ ਤੋਂ ਫੁਲ ਵਸਾਂਦੀਆਂ ਖਤਰਾਣੀਆਂ ਵੀ ਬੋਲ ਉਠੀਆਂ, 'ਧੰਨ ਮੁੰਡਮਾਲਾ' 'ਧੰਨ ਹੈ ਹਾੜੀ ਰਾਣੀ' ।

ਇਹ ਸੀ ਇਕ ਬਹਾਦਰ ਖਤਰਾਣੀ ਦਾ—ਇਕ ਭਾਰਤ ਦੀ ਕੰਨਿਆ ਦਾ ਬੇਮਿਸਾਲ ਤਿਆਗ। ਇਸ ਤਿਆਗ ਤੇ ਕੁਰਬਾਨੀ ਦੇ ਸਾਹਮਣੇ ਜੌਹਰ ਦੀ ਚਿਤਾ ਦੀ ਅੱਗ ਵੀ ਫਿੱਕੀ ਪੈ ਜਾਂਦੀ ਹੈ।

## ਅਭਿਆਸ

I. ਦੱਸੋ ਭਲਾ :—

1. ਰੂਪ ਨਗਰ ਦੀ ਰਾਜਕੁਮਾਰੀ ਨੇ ਚਿੱਠੀ ਵਿੱਚ ਕੀ ਲਿਖਿਆ ਸੀ ?
2. ਚੂੜਾਵਤ ਜੀ ਨੇ ਸਭਾ ਵਿੱਚ ਕੀ ਕਿਹਾ ?
3. ਚੂੜਾਵਤ ਜੀ ਨੂੰ ਕੀ ਚਿੰਤਾ ਸੀ ?
4. ਹਾੜੀ ਰਾਣੀ ਨੇ ਉਨ੍ਹਾਂ ਦੀ ਚਿੰਤਾ ਕਿਸ ਤਰ੍ਹਾਂ ਦੂਰ ਕੀਤੀ ?

II. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

III. ਵਾਕ ਬਣਾਓ :—

ਘਟਨਾ, ਸਾਮੰਤ, ਇਜ਼ਤ, ਕਾਇਰ, ਸ਼ਰਨ, ਬੇਆਸ, ਜੋਸ਼ੀਲੇ, ਉਦਾਸੀ, ਮਮਤਾ, ਬਰਖ਼ਾਸਤ, ਬਹਾਦਰ, ਭਿਆਨਕ. ਅਬਲਾ, ਫ਼ਰਜ਼, ਤਿਆਗ, ਪਵਿਤਰ, ਕੁਰਬਾਨੀ, ਜੌਹਰ ।

IV. ਹਾੜੀ ਰਾਣੀ ਦੇ ਤਿਆਗ ਬਾਰੇ ਤੁਸੀਂ ਕੀ ਜਾਣਦੇ ਹੋ ?

V. 1. ਅਕਰਮਕ ਕਿਰਿਆ, ਸਕਰਮਕ ਕਿਰਿਆ ਤੇ ਪ੍ਰੇਰਨਾਰਥਕ ਕਿਰਿਆ ਬਾਰੇ ਤੁਸੀਂ ਕੀ ਜਾਣਦੇ ਹੋ ? ਇਨ੍ਹਾਂ ਅਕਰਮਕ ਕਿਰਿਆ ਵਾਲੇ ਸ਼ਬਦਾਂ ਤੋਂ ਸਕਰਮਕ ਤੇ ਪ੍ਰੇਰਨਾਰਥਕ ਕਿਰਿਆ ਬਣਾਓ :—ਟੁਟਣਾ, ਤੁਰਨਾ, ਡਿਗਣਾ ।

2. ਇਨ੍ਹਾਂ ਮੁਹਾਵਰਿਆਂ ਨੂੰ ਵਾਕਾਂ ਵਿੱਚ ਵਰਤੋ:—
ਦੰਦ ਖੱਟੇ ਕਰਨਾ, ਧੁਨ ਦਾ ਪੱਕਾ, ਪਿੱਠ ਦਿਖਾਣਾ, ਉੱਲੂ ਸਿੱਧਾ ਕਰਨਾ, ਨੀਂਦ ਉੱਡ ਜਾਣਾ ।

# ਸਮੁੰਦਰ ਦਾ ਖ਼ਜ਼ਾਨਾ

ਸਮੁੰਦਰ ਦੀ ਸਤਹ ਤੇ ਕਦੇ ਕਦੇ ਮੱਛੀਆਂ ਤੇ ਦੂਜੇ ਕਈ ਜੰਤੂ ਤਰਦੇ ਹੋਏ ਜਾਂ ਡੁਬਕੀਆਂ ਲਾਉਂਦੇ ਨਜ਼ਰ ਆਉਂਦੇ ਹਨ। ਇਨ੍ਹਾਂ ਨੂੰ ਵੇਖ ਕੇ ਕੁਝ ਸਮਾਂ ਪਹਿਲਾਂ ਦੇ ਨਾਵਿਕਾਂ ਨੇ ਇਹ ਸਹਿਜ ਹੀ ਅੰਦਾਜ਼ਾ ਕਰ ਲਿਆ ਕਿ ਸਮੁੰਦਰ ਵਿੱਚ ਵੀ ਜਾਨਦਾਰ ਜੀਵ ਰਹਿੰਦੇ ਹਨ। ਪਰ ਸਮੁੰਦਰ ਦੇ ਅੰਦਰਲੇ ਹਿੱਸੇ ਦੇ ਬਾਰੇ ਉਨ੍ਹਾਂ ਨੂੰ ਇਸ ਤੋਂ ਜ਼ਿਆਦਾ ਜਾਨਕਾਰੀ ਨਹੀਂ ਸੀ। ਉਨੀਵੀਂ ਸਦੀ ਦੇ ਅੱਧ ਤਕ ਇਹ ਪਤਾ ਲੱਗ ਗਿਆ ਕਿ ਸਮੁੰਦਰ ਦੀ ਸਤਹ ਦੇ ਥੱਲੇ ਕਈ ਤਰ੍ਹਾਂ ਦੇ ਅਣਗਿਣਤ ਜੀਅ-ਜੰਤ ਰਹਿੰਦੇ ਹਨ ਤੇ ਉਥੇ ਇਕ ਅਲੱਗ ਦੁਨੀਆਂ ਵਸੀ ਹੋਈ ਹੈ। ਇਸੇ ਸਮੇਂ ਵਿੱਚ ਅਟਲਾਂਟਿਕ ਮਹਾਸਾਗਰ ਵਿੱਚ ਕੁਝ ਦੂਰ ਤਕ ਖ਼ਬਰਾਂ ਭੇਜਣ ਲਈ ਤਾਰਾਂ ਲਾਈਆਂ ਗਈਆਂ। ਸਮੁੰਦਰ ਦੇ ਦੂਜੇ ਹਿੱਸਿਆਂ ਵਿੱਚ ਵੀ ਤਾਰਾਂ ਲਾਣ ਦੀ ਤਜਵੀਜ਼ ਸੀ। ਇਸ ਲਈ ਇਹ ਜ਼ਰੂਰੀ ਸੀ ਕਿ ਸਮੁੰਦਰ ਦੀ ਡੂੰਘਾਈ ਤੇ ਉਸ ਦੀ ਤਲੀ ਦੀ ਵੀ ਕੁਝ ਜਾਨਕਾਰੀ ਲਈ ਜਾਏ। ਸੰਨ 1870 ਈਸਵੀ ਵਿੱਚ ਕੁਝ ਜਹਾਜ਼ੀਆਂ ਨੇ ਸਮੁੰਦਰ ਵਿੱਚ ਜਾਲ ਪਾ ਕੇ ਇਹ ਪਤਾ ਕਰ ਲਿਆ ਕਿ ਸਮੁੰਦਰ ਦੇ ਅੰਦਰ ਕਈ ਬੜੇ ਅਣੋਖੇ ਜੀਅ-ਜੰਤ ਰਹਿੰਦੇ ਹਨ। ਉਨ੍ਹਾਂ ਦੀਆਂ ਖੋਜਾਂ ਨਾਲ ਵਿਗਿਆਨੀਆਂ ਨੂੰ ਸਮੁੰਦਰ ਦੇ ਅੰਦਰਲੇ ਹਿੱਸਿਆਂ ਦੀ ਜਾਣਕਾਰੀ ਪਾਉਣ ਦੀ ਬੜੀ ਇੱਛਾ ਹੋਈ। ਸੰਯੁਕਤ ਪ੍ਰਦੇਸ਼, ਫ਼ਰਾਂਸ ਤੇ ਜਰਮਨੀ ਵਿੱਚ ਵਿਗਿਆਨੀ ਸਮੁੰਦਰ ਦੇ ਗਰਭ ਦੀ ਖੋਜ ਕਰਨ ਲਈ ਤਿਆਰੀ ਕਰਨ ਲੱਗੇ। ਪਰ ਉਨ੍ਹਾਂ ਤੋਂ ਵੀ ਪਹਿਲਾਂ ਇੰਗਲੈਂਡ ਦੀ ਸਰਕਾਰ ਨੇ 'ਚੈਲੇਂਜਰ' ਨਾਂ ਦੇ ਜਹਾਜ਼ ਵਿੱਚ ਵਿਗਿਆ-ਨੀਆਂ ਦੀ ਇਕ ਟੋਲੀ ਭੇਜ ਕੇ ਇਸ ਕੰਮ ਦੀ ਸ਼ੁਰੂਆਤ ਕੀਤੀ। ਇਹ ਖੋਜ ਸਾਢੇ ਤਿੰਨ ਸਾਲ ਤਕ ਜਾਰੀ ਰਹੀ। ਭਾਵੇਂ ਇਸ ਖੋਜ ਦਾ ਕੰਮ

ਕਈ ਵਿਗਿਆਨੀਆਂ ਨੇ ਮਿਲ ਕੇ ਕੀਤਾ ਸੀ, ਪਰ ਸਰ ਜਾਨ ਮਰੇ ਨੇ ਇਸ ਕੰਮ ਵਿੱਚ ਖ਼ਾਸ ਮਿਹਨਤ ਕੀਤੀ। ਇਸ ਸਫ਼ਰ ਦੇ ਬਾਦ ਵੀ ਉਸ ਨੇ ਸਾਰੀ ਜ਼ਿੰਦਗੀ ਸਮੁੰਦਰ ਦੇ ਗਰਭ ਦੀ ਖੋਜ ਦਾ ਕੰਮ ਜਾਰੀ ਰਖਿਆ। ਸੱਚ ਪੁਛੋ ਤਾਂ ਉਸ ਨੇ ਆਪਣੀ ਸਾਰੀ ਜ਼ਿੰਦਗੀ ਇਸ ਕੰਮ ਵਿੱਚ ਲਾ ਦਿੱਤੀ।



ਵਿਗਿਆਨੀਆਂ ਦੀ ਇਸ ਟੋਲੀ ਨੇ ਸਭ ਤੋਂ ਪਹਿਲਾਂ ਸਮੁੰਦਰ ਦੀ ਡੂੰਘਾਈ ਦਾ ਪਤਾ ਲਗਾਇਆ। ਜਹਾਜ਼ ਤੇ ਚਰਖ਼ੀ ਲਾ ਕੇ ਉਸ ਨਾਲ ਇਕ ਤਾਰ ਲਪੇਟ ਦਿੱਤੀ। ਫੇਰ ਤਾਰ ਦੇ ਬਾਹਰਲੇ ਹਿੱਸੇ ਤੇ ਕੁਝ ਭਾਰ ਬੰਨ੍ਹ ਕੇ ਉਸ ਨੂੰ ਸਮੁੰਦਰ ਵਿੱਚ ਲਮਕਾਇਆ ਗਿਆ। ਜਦੋਂ ਭਾਰ ਸਮੁੰਦਰ ਦੀ ਤਲੀ ਨਾਲ ਜਾ ਟਿਕਿਆ ਤਾਂ ਤਾਰ ਦੀ ਲੰਮਾਈ ਨਾਪਣ ਨਾਲ ਸਮੁੰਦਰ ਦੀ ਡੂੰਘਾਈ ਪਤਾ ਲੱਗ ਗਈ।

ਦੂਜੀ ਗੱਲ ਉਨ੍ਹਾਂ ਨੇ ਇਹ ਪਤਾ ਕਰਨੀ ਸੀ ਕਿ ਸਮੁੰਦਰ ਦੇ ਅੰਦਰ ਕਿਸ ਤਰ੍ਹਾਂ ਦੇ ਜੀਅ-ਜੰਤ ਹਨ ਤੇ ਉਹ ਆਪਣੀ ਜ਼ਿੰਦਗੀ ਦਾ ਗੁਜ਼ਾਰਾ ਕਿਸ ਤਰ੍ਹਾਂ ਚਲਾਂਦੇ ਹਨ। ਬੜੀਆਂ ਥਾਂਵਾਂ ਤੇ ਸਮੁੰਦਰ ਤਿੰਨ ਮੀਲ ਡੂੰਘਾ

ਹੈ ਤੇ ਕਿਧਰੇ ਕਿਧਰੇ ਤਾਂ ਪੰਜ ਮੀਲ ਤੋਂ ਵੀ ਜ਼ਿਆਦਾ ਡੂੰਘਾ ਹੈ। ਉਸ ਵਿੱਚ ਅਣਗਿਣਤ ਜੀਅ-ਜੰਤ ਰਹਿੰਦੇ ਹਨ। ਜ਼ਿਆਦਾਤਰ ਜੀਅ ਸਮੁੰਦਰ ਦੀ ਤਲੀ ਦੇ ਨੇੜੇ ਰਹਿੰਦੇ ਹਨ, ਪਰ ਕੁਝ ਵਿਚਲੀਆਂ ਡੂੰਘਾਈਆਂ ਵਿੱਚ ਕੁਝ ਸਤਹ ਦੇ ਨੇੜੇ ਤੇ ਕੁਝ ਸਤਹ ਤੇ ਵੀ ਰਹਿੰਦੇ ਹਨ। ਕੀ ਉਹ ਸਾਰੇ ਇਕੋ ਤਰ੍ਹਾਂ ਦੇ ਹੀ ਜੀਵਨ ਬਿਤਾਂਦੇ ਹਨ ਤੇ ਇਕੋ ਜਿਹੇ ਹਾਲਾਤ ਵਿੱਚ ਹੀ ਰਹਿੰਦੇ ਹਨ ? ਕੀ ਸਮੁੰਦਰ ਦੇ ਅੰਦਰ ਚਾਨਣ ਹੈ ? ਜੇ ਚਾਨਣ ਨਹੀਂ ਤਾਂ ਸਮੁੰਦਰ ਦੇ ਅੰਦਰ ਰਹਿਣ ਵਾਲੇ ਜੰਤੂ ਹਨੇਰੇ ਵਿੱਚ ਆਪਣਾ ਰਸਤਾ ਕਿਵੇਂ ਖੋਜਦੇ ਹਨ ਤੇ ਦੁਸ਼ਮਣਾਂ ਤੋਂ ਆਪਣੀ ਰਖਿਆ ਕਿਸ ਤਰ੍ਹਾਂ ਕਰਦੇ ਹਨ ? ਉਨ੍ਹਾਂ ਲੋਕਾਂ ਨੇ ਇਨ੍ਹਾਂ ਹੀ ਮਸਲਿਆ ਨੂੰ ਹਲ ਕਰਨ ਦਾ ਜ਼ਿੰਮਾ ਲਿਆ।

ਇਸ ਲਈ ਸਮੁੰਦਰ ਦੀ ਸਤਹ ਤੇ ਅਲੱਗ ਅਲੱਗ ਡੂੰਘਾਈਆਂ ਵਿੱਚ ਤਾਰ ਦੇ ਸਹਾਰੇ ਬੋਤਲਾਂ ਲਟਕਾ ਕੇ ਉਥੋਂ ਦੇ ਪਾਣੀ ਨੂੰ ਜਹਾਜ਼ ਦੇ ਉਪਰ ਖਿੱਚਿਆ ਗਿਆ। ਜਹਾਜ਼ ਤੇ ਜਲ ਦੀ ਪਰੀਖਿਆ ਕੀਤੀ ਜਾਂਦੀ ਸੀ ਤੇ ਖ਼ਾਸ ਕਰ ਇਸ ਗਲ ਦੀ ਪੜਤਾਲ ਕੀਤੀ ਜਾਂਦੀ ਸੀ ਕਿ ਉਸ ਪਾਣੀ ਵਿੱਚ ਆਕਸੀਜਨ ਦੀ ਮਾਤਰਾ ਕਿੰਨੀ ਹੈ। ਇਕ ਖ਼ਾਸ ਤਰ੍ਹਾਂ ਦੇ ਤਾਪ ਮਾਪਣ ਵਾਲੇ ਯੰਤਰ ਵੀ ਪਾਣੀ ਵਿੱਚ ਲਟਕਾਏ ਗਏ, ਜਿਸ ਨਾਲ ਅਲੱਗ ਅਲੱਗ ਡੂੰਘਾਈਆਂ ਤੇ ਪਾਣੀ ਦੇ ਤਾਪ ਦੀ ਜਾਨਕਾਰੀ ਹੋ ਗਈ।

ਫੇਰ ਉਨ੍ਹਾਂ ਨੇ ਇਹ ਜਾਨਣ ਦਾ ਯਤਨ ਕੀਤਾ ਕਿ ਜ਼ਿਆਦਾ ਡੂੰਘਾਈ ਵਿੱਚ ਜੰਤੂ ਰਹਿੰਦੇ ਹਨ ਜਾਂ ਨਹੀਂ। ਇਸ ਕੰਮ ਲਈ ਉਨ੍ਹਾਂ ਨੇ ਖ਼ਾਸ ਤਰ੍ਹਾਂ ਦੇ ਜਾਲਾਂ ਤੇ ਛਿੱਕਿਆਂ ਦਾ ਇਸਤੇਮਾਲ ਕੀਤਾ। ਘਟ ਡੂੰਘਾਈ ਵਿੱਚ ਉਨ੍ਹਾਂ ਨੇ ਰਾਤ ਵੇਲੇ ਸਾਧਾਰਨ ਜਾਲ ਪਾਏ। ਇਨ੍ਹਾਂ ਜਾਲਾਂ ਵਿੱਚ ਜੰਤੂਆਂ ਦੇ ਕਈ ਨਰਮ ਨਰਮ ਲੋਥੜੇ ਫਸ ਗਏ। ਇਨ੍ਹਾਂ ਲੋਥੜਿਆਂ ਦੀ ਪਰੀਖਿਆ ਕਰਨ ਤੇ ਪਤਾ ਲੱਗਾ ਕਿ ਉਨ੍ਹਾਂ ਵਿੱਚ ਅਣਗਿਣਤ ਛੋਟੇ ਛੋਟੇ ਜੰਤੂ ਸਨ, ਜੋ ਵਗਦੇ ਪਾਣੀ ਵਿੱਚ ਅਲੱਗ ਅਲੱਗ ਰਹਿ ਕੇ ਨਜ਼ਰ ਨਹੀਂ ਆਉਂਦੇ ਸਨ।

ਇਕ ਜਗ੍ਹਾ ਤੇ ਪਾਣੀ ਵਿੱਚ ਜਾਲ ਪਾਣ ਤੇ ਕੱਾਡ ਮੱਛੀਆਂ ਦੀ ਭਾਰੀ ਗਿਣਤੀ ਹੱਥ ਲੱਗ ਗਈ । ਇਕ ਹੋਰ ਥਾਂ ਤੇ ਉਨ੍ਹਾਂ ਨੇ ਸਭ ਤੋਂ ਪਹਿਲਾਂ ਡੂੰਘੇ ਸਮੁੰਦਰ ਵਿੱਚ ਰਹਿਣ ਵਾਲੀ ਇਕ ਮੱਛੀ ਫੜੀ। ਇਹ ਮੱਛੀ ਤਿਕੋਨੀ ਸ਼ਕਲ ਦੀ ਸੀ ਤੇ ਸਿਰਫ ਛੇ-ਸਤ ਇੰਚ ਲੰਮੀ ਸੀ। ਇਸ ਦੀ ਪਤਲੀ ਜਿਹੀ ਪੂਛਲ ਵੀ ਸੀ। ਪਰ ਜਦੋਂ ਉਹ ਪਾਣੀ ਤੋਂ ਬਾਹਰ ਆਈ ਤਾਂ ਉਸਦੀ ਹਾਲਤ ਬੜੀ ਦਰਦਨਾਕ ਸੀ। ਸਮੁੰਦਰ ਦੀ ਤਲੀ ਤੇ ਜਿਹੜੇ ਜੰਤੂ ਰਹਿੰਦੇ ਹਨ, ਉਨ੍ਹਾਂ ਦੇ ਉਪਰ ਪਾਣੀ ਦਾ ਦਬਾਓ ਰਹਿੰਦਾ ਹੈ, ਇਸ ਦਬਾਓ ਕਰ ਕੇ ਉਨ੍ਹਾਂ ਦੇ ਸਰੀਰਾਂ ਵਿੱਚ ਜੋ ਹਵਾ ਰਹਿੰਦੀ ਹੈ, ਉਹ ਦੱਬੀ ਰਹਿੰਦੀ ਹੈ। ਜਦੋਂ ਇਹ ਮੱਛੀ ਪਾਣੀ ਤੋਂ ਬਾਹਰ ਆਈ ਤਾਂ ਉਸ ਦੇ ਉਪਰੋਂ ਪਾਣੀ ਦਾ ਦਬਾਓ ਹੱਟ ਗਿਆ ਤੇ ਉਸ ਦੇ ਸਰੀਰ ਦੇ ਅੰਦਰ ਦੀ ਹਵਾ ਫੈਲਣ ਲੱਗੀ । ਇਸ ਨਾਲ ਉਸ ਦੀਆਂ ਅੱਖਾਂ ਸਿਰ ਤੋਂ ਬਾਹਰ ਨਿਕਲ ਆਈਆਂ ਤੇ ਉਸ ਦੇ ਸਰੀਰ ਦੇ ਅੰਦਰਲੇ ਅੰਗ ਉਸ ਦੇ ਮੂੰਹ ਵਲੋਂ ਬਾਹਰ ਆ ਗਏ । ਇਸ ਤੋਂ ਬਾਦ ਜਿਹੜੀਆਂ ਦੂਜੀਆ ਮੱਛੀਆਂ ਫੜੀਆਂ ਗਈਆਂ, ਉਨ੍ਹਾਂ ਦੀ ਵੀ ਇਹ ਹੀ ਹਾਲਤ ਵੇਖੀ ਗਈ। ਪਰ ਦੂਜੇ ਜੰਤੂ ਜਿਵੇਂ ਸਪੰਜ, ਮੂੰਗੇ ਤੇ ਝੀਂਗੇ ਪਾਣੀ ਤੋਂ ਬਾਹਰ ਆ ਕੇ ਆਪਣੀ ਉਸੇ ਹਾਲਤ ਵਿੱਚ ਰਹੇ। ਛੋਟੇ ਛੋਟੇ ਕੀੜੇ ਮਕੌੜੇ ਵੀ, ਜਿਹੜੇ ਦੋ ਤਿੰਨ ਮੀਲ ਦੀ ਡੂੰਘਾਈ ਤੋਂ ਫੜੇ ਗਏ ਸਨ, ਆਪਣੀ ਅਸਲੀ ਹਾਲਤ ਵਿੱਚ ਹੀ ਬਾਹਰ ਆਏ। ਪਰ ਉਹ ਜਾਂ ਤਾਂ ਰਸਤੇ ਵਿੱਚ ਹੀ ਮਰ ਗਏ ਤੇ ਜਾਂ ਉਪਰ ਆ ਕੇ, ਪਾਣੀ ਵਿੱਚ ਰਖੇ ਜਾਣ ਤੇ ਵੀ, ਕੁਝ ਘੰਟਿਆਂ ਦੇ ਬਾਦ ਮਰ ਗਏ।

ਹੁਣ ਉਹ ਲੋਕ ਅਟਲਾਂਟਿਕ ਮਹਾਸਾਗਰ ਹੁੰਦੇ ਹੋਏ ਸਾਰਗੋਸਾ ਸਾਗਰ ਵਿੱਚ ਪਹੁੰਚੇ। ਅਸਲ ਵਿੱਚ ਇਹ ਸਾਗਰ ਅਟਲਾਂਟਿਕ ਮਹਾਸਾਗਰ ਦਾ ਹੀ ਇਕ ਹਿੱਸਾ ਹੈ, ਪਰ ਇਸ ਵਿੱਚ ਇਕ ਅਜੀਬ ਗੱਲ ਹੈ। ਇਥੇ ਮੈਕਸੀਕੋ ਦੀ ਖਾੜੀ ਤੋਂ ਕਈ ਤਰ੍ਹਾਂ ਦੇ ਘਾਹ ਤੇ ਪੌਦੇ ਆ ਕੇ ਇਕੱਠੇ ਹੋ ਜਾਂਦੇ ਹਨ ਤੇ ਉਨ੍ਹਾਂ ਦੇ ਵੱਡੇ ਵੱਡੇ ਛੱਤੇ ਬਣ ਜਾਂਦੇ ਹਨ, ਕਿਉਂਕਿ ਇਸ

ਸਾਗਰ ਵਿੱਚ ਸਮੁੰਦਰ ਦੀਆਂ ਲਹਿਰਾਂ ਗੋਲਾਈ ਵਿੱਚ ਚੱਕਰ ਕਟਦੀਆਂ ਰਹਿੰਦੀਆਂ ਹਨ। ਘਾਹ ਤੇ ਪੌਦਿਆਂ ਦੇ ਇਨ੍ਹਾਂ ਛੱਤਿਆਂ ਵਿੱਚ ਕਈ ਤਰ੍ਹਾਂ ਦੇ ਛੋਟੇ ਛੋਟੇ ਪਾਣੀ ਦੇ ਜੀਅ ਆਪਣੇ ਘਰ ਬਣਾ ਲੈਂਦੇ ਹਨ। ਇਨ੍ਹਾਂ ਜੀਆਂ ਦੀ ਇਕ ਖ਼ਾਸ ਗਲ ਇਹ ਹੈ ਕਿ ਇਨ੍ਹਾਂ ਦੇ ਰੰਗ ਬਦਲ ਕੇ ਠੀਕ ਉਸੇ ਤਰ੍ਹਾ ਹੋ ਜਾਂਦਾ ਹੈ, ਜਿਹੋ ਜਿਹਾ ਉਸ ਘਾਹ ਤੇ ਪੌਦਿਆਂ ਦਾ ਹੁੰਦਾ ਹੈ, ਜਿਨ੍ਹਾਂ ਦੇ ਵਿੱਚ ਇਹ ਰਹਿੰਦੇ ਹਨ। ਇਥੇ ਕੁਝ ਅਜਿਹੀਆਂ ਮੱਛੀਆਂ ਵੀ ਮਿਲੀਆਂ ਹਨ, ਜਿਹੜੀਆਂ ਆਲ੍ਹਣੇ ਬਣਾ ਕੇ ਰਹਿੰਦੀਆਂ ਹਨ। ਇਹ ਆਲ੍ਹਣਾ ਕਿਰਕੇਟ ਦੀ ਗੇਂਦ ਦੀ ਸ਼ਕਲ ਦਾ ਹੁੰਦਾ ਹੈ। ਮੱਛੀਆਂ ਇਸ ਨੂੰ ਧਾਗਾ ਬਣਾ ਕੇ ਤਿਆਰ ਕਰਦੀਆਂ ਹਨ ਤੇ ਇਸੇ ਵਿੱਚ ਆਪਣੇ ਅੰਡੇ ਰਖਦੀਆਂ ਹਨ।

ਇਥੋਂ ਉਹ ਲੋਕ ਪੱਛਮੀ ਦੀਪ ਸਮੂਹ ਦੇ ਕਿਨਾਰੇ ਤੇ ਪਹੁੰਚੇ। ਕਿਨਾਰੇ ਦੇ ਕੋਲ ਉਨ੍ਹਾਂ ਨੇ ਸ਼ੀਸ਼ੇ ਦੇ ਯੰਤਰ ਨਾਲ ਸਮੁੰਦਰ ਦੇ ਅੰਦਰ ਕੁਦਰਤ ਦੀ ਅਜੀਬ ਖ਼ੂਬਸੂਰਤੀ ਵੇਖੀ। ਪਾਣੀ ਦੇ ਅੰਦਰ ਕਈ ਤਰ੍ਹਾਂ ਦੇ ਚਮਕਦੇ ਹੋਏ ਮੂੰਗੇ ਸਨ। ਇਨ੍ਹਾਂ ਵਿੱਚ ਕੁਝ ਹਰੇ, ਕੁਝ ਬਦਾਮੀ, ਕੁਝ ਲਾਲ ਤੇ ਕੁਝ ਰੰਗ-ਬਰੰਗੇ ਸਨ। ਇਹ ਮੂੰਗੇ ਜਵਾਰ ਭਾਟੇ ਦੇ ਨਾਲ ਹਿਲਦੇ ਸਨ ਤੇ ਇਨ੍ਹਾਂ ਵਿੱਚ ਰੰਗ-ਬਰੰਗੀਆਂ ਤੇ ਅਨੇਕਾਂ ਚਮਕਦਾਰ ਮੱਛੀਆਂ ਦੌੜ ਲਗਾਂਦੀਆਂ ਸਨ। ਕੁਝ ਮੱਛੀਆਂ ਮੂੰਗਿਆਂ ਨੂੰ ਚੱਟ ਕਰਦੀਆਂ ਜਾਂਦੀਆਂ ਸਨ। ਕਈ ਤਰ੍ਹਾਂ ਦੇ ਰੰਗ-ਬਰੰਗੇ ਘੋਗੇ ਕਿਨਾਰੇ ਦੇ ਨਾਲ ਚੱਟਾਨਾਂ ਦੀਆਂ ਤਰੇੜਾਂ ਵਿੱਚ ਬੜੇ ਆਰਾਮ ਨਾਲ ਬੈਠੇ ਸਨ, ਜਾਂ ਸਮੁੰਦਰੀ ਘਾਹ ਵਿੱਚ ਹੌਲੀ ਹੌਲੀ ਰੀਂਗ ਰਹੇ ਸਨ। ਪਾਣੀ ਦੇ ਅੰਦਰ ਕਈ ਤਰ੍ਹਾਂ ਦੇ ਪੌਦੇ ਉਗੇ ਹੋਏ ਸਨ, ਜਿਨ੍ਹਾਂ ਦੇ ਲਾਲ, ਹਰੇ ਤੇ ਰੰਗ-ਬਰੰਗੇ ਫੁਲ ਉਸ ਨਜ਼ਾਰੇ ਦੀ ਖ਼ੂਬਸੂਰਤੀ ਨੂੰ ਦੂਣਾ ਕਰ ਰਹੇ ਸਨ। ਕਿਨਾਰੇ ਤੋਂ ਦੂਰ ਕਦੇ ਸ਼ਾਰਕ ਮੱਛੀ ਦਾ ਸਿਰ ਨਜ਼ਰ ਆਉਂਦਾ ਸੀ ਤੇ ਕਦੇ ਸਮੁੰਦਰ ਦੇ ਅੰਦਰੋਂ ਪਾਣੀ ਨੂੰ ਉਛਾਲਦੀਆਂ ਹੋਈਆਂ ਉੱਡਣ ਵਾਲੀਆਂ ਮੱਛੀਆਂ

ਆਪਣੇ ਦੁਸ਼ਮਣਾਂ ਤੋਂ ਬਚਣ ਲਈ ਅਸਮਾਨ ਵਲ ਉਡਦੀਆਂ ਸਨ। ਪਰ ਉਡ ਕੇ ਵੀ ਉਨ੍ਹਾਂ ਦਾ ਬਚਾਓ ਨਹੀਂ ਹੁੰਦਾ ਸੀ, ਕਿਉਂਕਿ ਫੇਰ ਜਦੋਂ ਉਹ ਪਾਣੀ ਵਿੱਚ ਵਾਪਸ ਉਤਰਦੀਆਂ ਸਨ, ਉਹ ਸਿੱਧੀਆਂ ਉਨ੍ਹਾਂ ਮੱਛੀਆਂ ਦੇ ਮੂੰਹ ਵਿੱਚ ਸਮਾ ਜਾਂਦੀਆਂ ਸਨ, ਜਿਹੜੀਆਂ ਪਹਿਲਾਂ ਹੀ ਮੂੰਹ ਅੱਡ ਕੇ ਉਨ੍ਹਾਂ ਦੇ ਵਾਪਸ ਪਾਣੀ ਵਿੱਚ ਉਤਰਨ ਦੀ ਇੰਤਜ਼ਾਰ ਵਿੱਚ ਰਹਿੰਦੀਆਂ ਸਨ। ਉਧਰ ਅਸਮਾਨ ਵਿੱਚ ਮੱਛੀਆਂ ਖਾਣ ਵਾਲੇ ਪੰਛੀ ਪਾਣੀ ਤੇ ਟੁੱਟ ਪੈਂਦੇ ਸਨ ਤੇ ਸਮੁੰਦਰ ਵਿੱਚ ਡੁਬਕੀ ਲਾ ਕੇ ਆਪਣੀ ਚੁੰਝ ਵਿੱਚ ਮੱਛੀਆਂ ਦਬਾ ਕੇ ਇਕ ਪਲ ਵਿੱਚ ਫੇਰ ਅਸਮਾਨ ਵਿੱਚ ਉੱਡ ਜਾਂਦੇ ਸਨ। ਇਸ ਦੀਪ ਸਮੂਹ ਤੋਂ ਉਨ੍ਹਾਂ ਨੇ ਅਨੇਕ ਪੌਦਿਆਂ ਤੇ ਪੰਛੀਆਂ ਦਾ ਸੰਗ੍ਰਹਿ ਕੀਤਾ ਤੇ ਘੱਟ ਡੂੰਘੇ ਪਾਣੀ ਵਿੱਚ ਜਾਲ ਪਾ ਕੇ ਕੁਝ ਕੀੜੇ ਮਕੌੜੇ ਵੀ ਇਕੱਠੇ ਕੀਤੇ।

ਪੱਛਮੀ ਦੀਪ ਸਮੂੰਹ ਤੋਂ ਜਹਾਜ਼ ਮੇਡੀਰਾ ਹੁੰਦਾ ਹੋਇਆ ਕੇਨਰੀ ਦੀਪਾਂ ਦੇ ਕਿਨਾਰੇ ਤੇ ਪਹੁੰਚਿਆ। ਇਥੇ ਯਾਤਰੀਆਂ ਨੇ ਬੜੇ ਡਰਾਵਣੇ ਕੇਕੜੇ ਵੇਖੇ, ਜਿਨ੍ਹਾਂ ਦੇ ਸਰੀਰਾਂ ਵਿੱਚੋਂ ਪੰਜਾਹ ਪੰਜਾਹ ਫੁਟ ਦੇ ਲੰਮੇ ਸੱਪਾਂ ਵਾਂਗ ਲਹਿਰਾਂਦੇ ਹੋਏ ਰੱਸੇ ਜਿਹੇ ਨਿਕਲੇ ਹੋਏ ਸਨ ਤੇ ਹਰ ਰੱਸੇ ਵਿੱਚ ਹਜ਼ਾਰਾਂ ਡੰਗ ਸਨ। ਇਹ ਜੰਤੂ ਬੜਾ ਬੇਧੜਕ ਹੋ ਕੇ ਸਮੁੰਦਰ ਵਿੱਚ ਫਿਰਦਾ ਹੈ। ਆਪਣੇ ਡੰਗਾਂ ਨਾਲ ਮੱਛੀਆਂ ਨੂੰ ਮਾਰ ਕੇ ਰੱਸਿਆਂ ਵਿੱਚ ਜਕੜ ਲੈਂਦਾ ਹੈ ਤੇ ਫੇਰ ਮਜ਼ੇ ਨਾਲ ਉਨ੍ਹਾਂ ਨੂੰ ਖਾਂਦਾ ਹੈ।

ਇਥੋਂ ਯਾਤਰੀ ਬਰਾਜ਼ੀਲ ਦੇ ਕਿਨਾਰੇ ਬਾਹੀਆ ਦੇ ਨੇੜੇ ਪਹੁੰਚੇ। ਇਥੇ ਉਨ੍ਹਾਂ ਨੇ ਪਹਿਲੀ ਵਾਰ ਸਪਰਮ ਜਾਤ ਦੀ ਵ੍ਹੇਲ ਵੇਖੀ। ਸਮੁੰਦਰ ਵਿੱਚ ਇਸ ਤੋਂ ਵੱਡਾ ਕੋਈ ਜੀਅ ਨਹੀਂ ਹੁੰਦਾ। ਸ਼ਾਰਕ ਮੱਛੀਆਂ ਤਾਂ ਇਸ ਤੋਂ ਡਰਦੀਆਂ ਹੀ ਹਨ, ਪਰ ਦੂਜੀ ਜਾਤ ਦੀ ਵ੍ਹੇਲ ਨੂੰ ਵੀ ਇਹ ਪੂਛਲ ਦੇ ਝਟਕੇ ਨਾਲ ਉਛਾਲ ਦੇਂਦੀ ਹੈ ਤੇ ਜਦੋਂ ਉਹ ਪਾਣੀ ਵਿੱਚ ਡਿਗਣ ਲਗਦੀਆਂ ਹਨ ਤਾਂ ਇਕ ਪਲ ਵਿੱਚ ਆਪਣੇ ਜਬੜਿਆਂ ਨਾਲ ਕੱਟ ਕੇ ਉਨ੍ਹਾਂ ਦੇ ਦੋ ਟੁਕੜੇ ਕਰ ਦੇਂਦੀ ਹੈ। ਪਰ ਕਦੇ ਕਦੇ ਬਹੁਤ ਸਾਰੀਆਂ

ਸ਼ਾਰਕ ਮੱਛੀਆਂ ਮਿਲ ਕੇ ਇਸ ਦੇ ਨੱਕ ਵਿੱਚ ਦਮ ਕਰ ਦੇਂਦੀਆਂ ਹਨ। ਯਾਤਰੀਆਂ ਨੇ ਕਈ ਵਾਰੀ ਸ਼ਾਰਕ ਮੱਛੀਆਂ ਵੀ ਫੜੀਆਂ। ਇਕ ਸ਼ਾਰਕ ਨਾਲ ਦੂਜੀ ਤਰ੍ਹਾਂ ਦੀਆਂ ਛੋਟੀਆਂ ਛੋਟੀਆ ਮੱਛੀਆਂ ਚੰਬੜੀਆਂ ਹੋਈਆਂ ਸਨ, ਜਿਹੜੀਆਂ ਉਸ ਦਾ ਖ਼ੂਨ ਪੀ ਰਹੀਆਂ ਸਨ । ਉਹ ਐਸੀਆਂ ਮਸਤ ਹੋ ਕੇ ਚੰਬੜੀਆਂ ਹੋਈਆਂ ਸਨ ਕਿ ਜਦੋਂ ਸ਼ਾਰਕ ਨੂੰ ਜਹਾਜ਼ ਤੇ ਖਿਚਿਆ ਗਿਆ, ਤਦ ਵੀ ਉਨ੍ਹਾਂ ਨੇ ਉਸ ਨੂੰ ਨਾ ਛੱਡਿਆ। ਉਨ੍ਹਾਂ ਲੋਕਾਂ ਨੇ ਇਕ ਕੱਛੂ ਵੇਖਿਆ, ਜਿਹੜਾ ਨਿਡੱਰ ਹੋ ਕੇ ਖੁਲੇ ਸਮੁੰਦਰ ਵਿੱਚ ਥੱਲ ਤੋਂ 300 ਮੀਲ ਦੀ ਦੂਰੀ ਤੇ ਤੈਰ ਰਿਹਾ ਸੀ। ਇਕ ਵਾਰੀ ਉਨ੍ਹਾਂ ਦੇ ਜਹਾਜ਼ ਤੇ ਤਿਤਲੀਆਂ ਦੀ ਵਰਖਾ ਹੋ ਗਈ ਤੇ ਸੈਂਕੜੇ ਤਿਤਲੀਆਂ ਯਾਤਰੀਆਂ ਦੇ ਪੈਰਾਂ ਥੱਲੇ ਮਿੱਧੀਆਂ ਗਈਆਂ।

ਇਸ ਸਮੁੰਦਰ ਦੇ ਅੰਦਰ ਰੋਸ਼ਨੀ ਵੇਖ ਕੇ ਯਾਤਰੀਆਂ ਨੂੰ ਬੜੀ ਹੈਰਾਨੀ ਹੋਈ। ਇਹ ਰੋਸ਼ਨੀ ਇਕ ਤਰ੍ਹਾਂ ਦੇ ਜੰਤੂ ਦੇ ਸਰੀਰ ਵਿੱਚੋਂ ਨਿਕਲ ਰਹੀ ਸੀ। ਉਨ੍ਹਾਂ ਨੇ ਉਸ ਨੂੰ ਫੜ ਕੇ ਵੇਖਿਆ ਤਾਂ ਉਸ ਦੇ ਸਰੀਰ ਤੇ ਫ਼ਾਸਫ਼ੋਰਸ ਸੀ। ਉਸ ਵਿੱਚੋਂ ਬਹੁਤ ਤੇਜ਼ ਹਰੀ ਤੇ ਨੀਲੀ ਰੋਸ਼ਨੀ ਫੁਟ ਰਹੀ ਸੀ। ਡੂੰਘੇ ਸਮੁੰਦਰ ਵਿੱਚ ਰਹਿਣ ਵਾਲੀਆਂ ਮੱਛੀਆਂ ਤੇ ਦੂਜੇ ਜੰਤੂਆਂ ਦੇ ਸਰੀਰਾਂ ਵਿੱਚੋਂ ਵੀ ਕਈ ਰੰਗਾਂ ਦੀ ਰੋਸ਼ਨੀ ਨਿਕਲ ਰਹੀ ਸੀ। ਸਮੁੰਦਰ ਦੇ ਡੂੰਘੇ ਹਿੱਸਿਆਂ ਵਿੱਚ ਸੂਰਜ ਦਾ ਚਾਨਣ ਨਹੀਂ ਪਹੁੰਚਦਾ ਤੇ ਹਨੇਰਾ ਰਹਿੰਦਾ ਹੈ। ਉਥੇ ਰਹਿਣ ਵਾਲੀਆਂ ਮੱਛੀਆਂ ਆਪਣੇ ਸਰੀਰ ਦੇ ਚਾਨਣ ਨਾਲ ਹੀ ਆਪਣਾ ਰਸਤਾ ਭਾਲਦੀਆਂ ਹਨ ਤੇ ਆਪਣੇ ਆਪ ਨੂੰ ਦੁਸ਼ਮਣਾਂ ਤੋਂ ਬਚਾਂਦੀਆਂ ਹਨ। ਕਦੇ ਕਦੇ ਇਸ ਚਾਨਣ ਨਾਲ ਖਿਚੀਆਂ ਦੂਜੀਆਂ ਮੱਛੀਆਂ ਇਨ੍ਹਾਂ ਕੋਲ ਪਹੁੰਚਦੀਆਂ ਹਨ ਤੇ ਉਨ੍ਹਾਂ ਦਾ ਸ਼ਿਕਾਰ ਬਣ ਜਾਂਦੀਆਂ ਹਨ।

ਬਾਹੀਆ ਤੋਂ ਜਹਾਜ਼ ਕੇਪਟਾਊਨ ਦੇ ਕਿਨਾਰੇ ਤੇ ਆਇਆ। ਹੁਣ ਤਕ ਜਹਾਜ਼ ਤੇ ਪਾਣੀ ਦੇ ਜੰਤੂਆਂ, ਪੰਛੀਆਂ ਤੇ ਪੌਦਿਆਂ ਦਾ ਬੜਾ ਸੰਗ੍ਰਹਿ ਹੋ

ਗਿਆ ਸੀ। ਮਰੇ ਨੇ ਬੜੇ ਧਿਆਨ ਨਾਲ ਇਨ੍ਹਾਂ ਦੀ ਇਕ ਲਿਸਟ ਤਿਆਰ ਕੀਤੀ ਤੇ ਫੇਰ 64 ਵੱਡੇ ਵੱਡੇ ਬਕਸਿਆਂ ਵਿੱਚ ਇਨ੍ਹਾਂ ਨੂੰ ਭਰ ਕੇ ਦੂਜੇ ਜਹਾਜ਼ ਤੇ ਇੰਗਲੈਂਡ ਭੇਜ ਦਿੱਤਾ।

ਕੇਪਟਾਊਨ ਤੋਂ ਉਹ ਲੋਕ ਦੱਖਣ ਵੱਲ ਗਏ ਤੇ ਕਈ ਟਾਪੂਆਂ ਤੇ ਠਹਿਰੇ। ਦੱਖਣੀ ਸਮੁੰਦਰਾਂ ਵਿੱਚ ਉਨ੍ਹਾਂ ਨੂੰ ਹੋਰ ਵੀ ਜ਼ਿਆਦਾ ਜੰਤੂ ਮਿਲੇ। ਇਥੇ ਉਨ੍ਹਾਂ ਨੇ ਸਮੁੰਦਰੀ ਮਕੜੀਆਂ ਵੀ ਵੇਖੀਆਂ। ਇਨ੍ਹਾਂ ਦੀਆਂ ਲੱਤਾਂ ਇਕ ਫੁਟ ਲੰਮੀਆਂ ਸਨ, ਪਰ ਸਰੀਰ ਆਮ ਮਕੜੀ ਜਿਹਾ ਛੋਟਾ ਹੀ ਸੀ। ਦੱਖਣ ਵਿੱਚ ਚਲਦੇ ਚਲਦੇ ਜਹਾਜ਼ ਧਰੁਵ ਵਰਿਤ ਨੂੰ ਪਾਰ ਕਰ ਗਿਆ, ਪਰ ਜਦੋਂ ਸਮੁੰਦਰ ਜੰਮਿਆ ਹੋਇਆ ਮਿਲਿਆ ਤਾਂ ਉਹ ਅਗੇ ਨਾ ਵਧ ਸਕੇ ਤੇ ਵਾਪਸ ਆ ਕੇ ਮੈਲਬੋਰਨ ਹੁੰਦੇ ਹੋਏ ਸਿਡਨੀ ਪਹੁੰਚੇ। ਸਿਡਨੀ ਵਿੱਚ ਉਨ੍ਹਾਂ ਨੇ ਤਿੰਨ ਮਹੀਨੇ ਆਰਾਮ ਕੀਤਾ। ਇਸੇ ਦੌਰਾਨ ਉਨ੍ਹਾਂ ਨੇ ਉਨ੍ਹਾਂ ਸਭ ਜੰਤੂਆਂ ਤੇ ਪੌਦਿਆਂ ਨੂੰ, ਜਿਹੜੇ ਉਹ ਦੱਖਣੀ ਮਹਾਸਾਗਰ ਤੋਂ ਲਿਆਏ ਸਨ, ਇੰਗਲੈਂਡ ਭੇਜ ਦਿੱਤਾ। ਇਹ ਕੰਮ ਮਰੇ ਦੇ ਹਵਾਲੇ ਕੀਤਾ ਗਿਆ। ਇਹ ਸੰਗ੍ਰਹਿ ਪਹਿਲੇ ਸੰਗ੍ਰਹਿ ਤੋਂ ਵੀ ਜ਼ਿਆਦਾ ਸੀ; ਕਿਉਂਕਿ ਦੱਖਣੀ ਮਹਾਸਾਗਰ ਤੋਂ ਗਰਮ ਸਮੁੰਦਰਾਂ ਦੇ ਮੁਕਾਬਲੇ ਵਿੱਚ ਜ਼ਿਆਦਾ ਜੰਤੂ ਮਿਲ ਗਏ ਸਨ।

ਇਹ ਜਹਾਜ਼ ਸੰਨ 1876 ਈਸਵੀ ਵਿੱਚ ਪੋਰਟਸ ਸਾਊਥ ਦੇ ਜਹਾਜ਼ਾਂ ਦੇ ਅੱਡੇ ਤੇ ਪਹੁੰਚਿਆ। ਇਸ ਤਰ੍ਹਾਂ ਇਹ ਯਾਤਰਾ ਠੀਕ ਸਾਢੇ ਤਿੰਨ ਸਾਲਾਂ ਵਿੱਖ ਖ਼ਤਮ ਹੋਈ।

## ਅਭਿਆਸ

I. ਦੱਸੋ ਭਲਾ :—

1. ਸਮੁੰਦਰ ਦੀ ਡੂੰਘਾਈ ਦਾ ਪਤਾ ਕਿਸ ਤਰ੍ਹਾਂ ਲਾਇਆ ਗਿਆ ?
2. ਯਾਤਰੀਆਂ ਨੇ ਕੈਨਰੀ ਦੀਪ ਦੇ ਕਿਨਾਰੇ ਤੇ ਕੀ ਵੇਖਿਆ ?
3. ਸ਼ਾਰਕ ਮੱਛੀ ਦੇ ਬਾਰੇ ਤੁਸੀਂ ਕੀ ਜਾਣਦੇ ਹੋ ?
4. ਡੂੰਘੇ ਸਮੁੰਦਰਾਂ ਵਿੱਚ ਮੱਛੀਆਂ ਆਪਣਾ ਰਸਤਾ ਕਿਸ ਤਰ੍ਹਾਂ ਭਾਲਦੀਆਂ ਹਨ ?

II. ਵਾਕ ਬਣਾਓ—

ਸਤਹ, ਜਾਨਕਾਰੀ, ਅਣੋਖੇ, ਸ਼ੁਰੂਆਤ, ਟੋਲੀ, ਮਸਲੇ, ਪੜਤਾਲ, ਯਤਨ, ਦਰਦਨਾਕ, ਆਲ੍ਹਣਾ. ਯੰਤਰ, ਸੰਗ੍ਰਹਿ, ਬੇਧੜਕ, ਮੁਕਾਬਲਾ।

III. ਖ਼ਾਲੀ ਥਾਂਵਾਂ ਭਰੋ ;—

1. ਸਮੁੰਦਰ ਦੀ ਸਤਹ ਦੇ ਥੱਲੇ ਕਈ ਤਰ੍ਹਾਂ ਦੇ ਅਣਗਿਣਤ... ...ਰਹਿੰਦੇ ਹਨ ਤੇ ਉਥੇ.........ਦੁਨੀਆਂ ਵਸੀ ਹੋਈ ਹੈ।
2. ਇੰਗਲੈਂਡ ਦੀ ਸਰਕਾਰ ਨੇ.........ਨਾਂ ਦੇ ਜਹਾਜ਼ ਵਿੱਚ.........ਦੀ ਇਕ ਟੋਲੀ ਭੇਜ ਕੇ ਇਸ ਕੰਮ ਦੀ.........ਕੀਤੀ।
3. ਜਹਾਜ਼ ਤੇ.........ਲਾ ਕੇ ਉਸ ਨਾਲ ਇਕ ਲੰਮੀ.........ਲਪੇਟ ਦਿੱਤੀ।
4. ਬੜੀਆਂ ਥਾਂਵਾਂ ਤੇ.........ਤਿੰਨ ਮੀਲ ਡੂੰਘਾ ਹੈ ਤੇ ਕਿਧਰੇ ਕਿਧਰੇ ਤਾਂ .........ਮੀਲ ਤੋਂ ਵੀ ਜ਼ਿਆਦਾ ਹੈ।
5. ਇਨ੍ਹਾਂ ਜਾਲਾਂ ਵਿੱਚ ....... ਦੇ ਕਈ ਨਰਮ ਨਰਮ ਲੋਥੜੇ ਫਸ ਗਏ।
6. ਇਕ ਮੱਛੀ.........ਸ਼ਕਲ ਦੀ ਸੀ ਤੇ ਸਿਰਫ਼ ਛੇ-ਸੱਤ.........ਲੰਮੀ ਸੀ।
7. ਘਾਹ ਤੇ ਪੌਦਿਆਂ ਦੇ ਇਨ੍ਹਾਂ ਛੱਤਿਆਂ ਵਿੱਚ ਕਈ ਤਰ੍ਹਾਂ ਦੇ ਛੋਟੇ-ਛੋਟੇ... ..... ਆਪਣੇ.........ਬਣਾ ਲੈਂਦੇ ਹਨ।
8. ਇਹ ਆਲ੍ਹਣਾ ਕਿਰਕੇਟ ਦੀ.........ਦੀ ਸ਼ਕਲ ਦਾ ਹੁੰਦਾ ਹੈ।
9. ਕਿਨਾਰੇ ਦੇ ਕੋਲ ਉਨ੍ਹਾਂ ਨੇ... . ...ਦੇ ਯੰਤਰ ਨਾਲ ਸਮੁੰਦਰ ਦੇ ਅੰਦਰ... ..... ਦੀ ਅਜੀਬ........ ਵੇਖੀ।
10. ਡੂੰਘੇ ਸਮੁੰਦਰ ਵਿੱਚ ਰਹਿਣ ਵਾਲੀਆਂ ਮੱਛੀਆਂ ਤੇ ਦੂਜੇ.........ਦੇ ਸਰੀਰਾਂ ਵਿੱਚੋਂ ਵੀ ਕਈ.........ਦੀ ਰੋਸ਼ਨੀ ਨਿਕਲ ਰਹੀ ਸੀ।

IV. 1. ਵਿਸਰਾਮ ਚਿਨ੍ਹ ਕਿਹੜੇ ਕਿਹੜੇ ਹਨ ? ਇਨ੍ਹਾਂ ਲਾਈਨਾਂ ਵਿੱਚ ਵਿਸਰਾਮ ਚਿਨ੍ਹ ਲਗਾ ਕੇ ਲਿਖੋ :

ਉਸ ਵੇਲੇ ਮਨਜੀਤ ਦੀ ਨੌਕਰਾਣੀ ਨੇ ਉਸ ਨੂੰ ਚਾਹ ਦਾ ਗਿਲਾਸ ਲਿਆ ਕੇ ਫੜਾਂਦੇ ਹੋਏ ਕਿਹਾ ਕਿ ਮੈਂ ਕਿੰਨੀ ਦੇਰ ਦੀ ਉਡੀਕਦੀ ਪਈ ਸਾਂ ਕਿ ਤੁਸੀਂ ਜਾਗੋ ਤਾਂ ਚਾਹ ਫੜਾਵਾਂ ਸ਼ਹਿਰੀਆਂ ਨੂੰ ਬਿਸਤਰੇ ਵਿੱਚੋਂ ਉਠਦਿਆਂ ਹੀ ਚਾਹ ਪੀਣ ਦੀ ਆਦਤ ਦਾ ਮੈਨੂੰ ਪਤਾ ਏ

2. ਇਨ੍ਹਾਂ ਦੇ ਉਲਟੇ ਅਰਥਾਂ ਦੇ ਸ਼ਬਦ ਲਿਖੋ :—

ਕੋਮਲ, ਦਿਅਾਲੂ, ਧਰਮੀ, ਉੱਚਾ, ਆਲਸੀ।

# ਪਛਤਾਵਾ

## ਪਾਤਰ ਪਰਿਚੈ

ਘਨਈਆ—ਅਛੂਤਾਂ ਦੀ ਭਲਾਈ ਵਿੱਚ ਲੱਗਾ ਇਕ ਸ਼ਰੀਫ਼ ਘਰ ਦਾ ਨੌਜਵਾਨ

ਪੰਚਕੌੜੀ ਦਾਸ—ਇਕ ਬ੍ਰਾਹਮਣ ਵੈਦ

ਡਾਕਟਰ—ਇਕ ਈਸਾਈ, ਜਿਹੜਾ ਪਹਿਲਾਂ ਭੰਗੀ ਸੀ

ਰਾਮਦੁਲਾਰੀ—ਵੈਦ ਦੀ ਪਤਨੀ

ਰਧੀਆ—ਇਕ ਅਛੂਤ ਲੜਕੀ

ਰਧੀਆ ਦੀ ਮਾਂ, ਵੈਦ ਜੀ ਦੇ ਸਾਥੀ, ਘਨਈਏ ਕੋਲ ਪੜ੍ਹਨ ਵਾਲੇ ਅਛੂਤ ਵਿਦਿਆਰਥੀ

### (ਪਹਿਲਾ ਦ੍ਰਿਸ਼)

(ਇਕ ਪਿੰਡ ਦੇ ਛੋਟੇ ਜਿਹੇ ਮੰਦਰ ਦੀਆਂ ਪੌੜੀਆਂ। ਮੰਦਰ ਦੇ ਅੰਦਰੋਂ ਘੰਟੇ ਤੇ ਸੰਖ ਦੀ ਆਵਾਜ ਆ ਰਹੀ ਹੈ। ਆਰਤੀ ਹੋ ਰਹੀ ਹੈ, ਪਰ ਦੂਜੀਆਂ ਆਵਾਜ਼ਾਂ ਵਿੱਚ ਮਿਲ ਕੇ ਉਹ ਸਾਫ਼ ਨਹੀਂ ਸੁਣਾਈ ਦੇ ਰਹੀ। ਇਕ ਲੜਕੀ ਮੰਦਰ ਦੀ ਸਭ ਤੋਂ ਹੇਠਲੀ ਪੌੜੀ ਤੇ ਬੈਠੀ ਹੈ ਤੇ ਮੰਦਰ ਵਿੱਚੋਂ ਆਉਣ ਵਾਲੀਆਂ ਆਵਾਜ਼ਾਂ ਧਿਆਨ ਨਾਲ ਸੁਣ ਰਹੀ ਹੈ। ਲੜਕੀ ਖ਼ੂਬਸੂਰਤ ਹੈ, ਭੋਲੀ ਵੀ ਹੈ ਤੇ ਸਾਫ਼ ਸੁਥਰੀ ਵੀ। ਬੜੇ ਸਾਧਾਰਣ ਜਿਹੇ ਕਪੜੇ ਪਾਏ ਹੋਏ ਹਨ. ਕਿਧਰੋਂ ਕਿਧਰੋਂ ਫਟੇ ਹੋਏ ਹਨ, ਪਰ ਮੈਲੇ ਨਹੀਂ ਹਨ। ਚੇਹਰੇ ਤੋਂ ਸਮਝਦਾਰ ਲਗਦੀ ਹੈ। ਇੰਜ ਲਗਦਾ ਹੈ ਕਿ ਉਹ ਥੋੜ੍ਹਾ ਬਹੁਤ ਪੜ੍ਹਦੀ ਲਿਖਦੀ ਵੀ ਹੈ। ਲੜਕੀ ਦਾ ਨਾਂ ਹੈ ਰਧੀਆ। ਰਧੀਆ ਕੁਝ ਸੋਚ ਵਿੱਚ ਡੁਬੀ ਬੈਠੀ ਹੈ। ਸ਼ਹਿਰ ਤੋਂ ਆਇਆ ਲੜਕਾ ਘਨਈਆ ਉਥੇ ਆਉਂਦਾ ਹੈ। ਉਸ ਦੇ ਹੱਥ ਵਿੱਚ ਫੁਲ ਹਨ। ਰਧੀਆ ਦਾ

ਧਿਆਨ ਉਧਰ ਨਹੀਂ ਜਾਂਦਾ। ਲੜਕਾ ਉਸ ਦੇ ਪਿਛੇ ਖੜਾ ਹੋ ਕੇ ਉਸ ਦੇ ਸਿਰ ਤੇ ਕੁਝ ਫੁਲ ਸੁਟ ਦੇਂਦਾ ਹੈ। ਰਧੀਆ ਕੋਲ ਪਿਆ ਇਕ ਪੱਥਰ ਚੁਕਦੀ ਹੈ ਤੇ ਖੜੀ ਹੋ ਕੇ ਫੁਲ ਸੁਟਣ ਵਾਲੇ ਨੂੰ ਮਾਰਨਾ ਚਾਹੁੰਦੀ ਹੈ, ਪਰ ਘਨਈਏ ਨੂੰ ਵੇਖ ਕੇ ਸ਼ਰਮਾ ਜਾਂਦੀ ਹੈ।)

ਘਨਈਆ—ਫੁਲਾਂ ਦੇ ਬਦਲੇ ਪੱਥਰ ਦੇ ਰਹੀ ਹੈਂ ਰਧੀਆ ?

ਰਧੀਆ—ਦੇਵਤਾ ਤੇ ਚੜ੍ਹਾਉਣ ਵਾਲੇ ਫੁਲ ਤੁਸਾਂ ਮੇਰੇ ਤੇ ਕਿਉਂ ਸੁਟੇ ?

ਘਨਈਆ—ਇਸ ਲਈ ਕਿ ਤੂੰ ਦੇਵੀ ਹੈਂ। ਮਨੁੱਖ ਹੀ ਤਾਂ ਸੱਚਾ ਦੇਵਤਾ ਹੁੰਦਾ ਹੈ, ਰਧੀਆ ! ਜਿਹੜਾ ਮਨੁੱਖ ਦੀ ਪੂਜਾ ਨਹੀਂ ਕਰਦਾ, ਉਹ ਭਗਵਾਨ ਦੀ ਪੂਜਾ ਕਿਵੇਂ ਕਰ ਸਕਦਾ ਹੈ ?

ਰਧੀਆ—ਮਨੁੱਖ ਦੀ ਪੂਜਾ ਕਰਨ ਨਾਲ ਦੇਵਤਾ ਨਾਰਾਜ਼ ਹੋ ਜਾਂਦੇ ਹਨ।

ਘਨਈਆ—ਉਹ ਕਿਉਂ ?

ਰਧੀਆ—ਮੇਰੇ ਹਿੱਸੇ ਦੀ ਮਠਿਆਈ ਜੇ ਤੁਸੀਂ ਖਾ ਜਾਓ, ਤਾਂ ਕੀ ਮੈਨੂੰ ਗੁੱਸਾ ਨਹੀਂ ਆਏਗਾ ?

ਘਨਈਆ—ਤੇਰੀ ਮਾਂ ਦਾ ਹਿੱਸਾ ਵੀ ਤੈਨੂੰ ਦੇ ਦਿੱਤਾ ਜਾਏ, ਤਾਂ ਤੇਰੀ ਮਾਂ ਖ਼ੁਸ਼ ਹੋਏਗੀ ਨਾ ? ਮਨੁੱਖ ਵੀ ਤਾਂ ਭਗਵਾਨ ਦੀ ਸੰਤਾਨ ਹਨ—ਜੋ ਉਸ ਦੀ ਸੰਤਾਨ ਦੀ ਪੂਜਾ ਕਰਦਾ ਹੈ, ਉਸ ਤੋਂ ਭਗਵਾਨ ਖ਼ੁਸ਼ ਹੁੰਦੇ ਹਨ। ਹੁਣ ਜਾ ਕੇ ਮੈਂ ਵੀ ਭਗਵਾਨ ਦੀ ਆਰਤੀ ਵਿੱਚ ਸ਼ਾਮਲ ਹੋ ਰਿਹਾ ਹਾਂ।

(ਘਨਈਆ ਜਾਂਦਾ ਹੈ ਤੇ ਰਧੀਆ ਦੀ ਮਾਂ ਆਉਂਦੀ ਹੈ। ਉਸ ਦੇ ਹੱਥ ਵਿੱਚ ਟੋਕਰੀ ਤੇ ਝਾੜ ਹੈ।)

ਰਧੀਆ ਦੀ ਮਾਂ—ਨੀ ਰਧੀਆ ! ਤੂੰ ਇਥੇ ਕੀ ਕਰ ਰਹੀ ਹੈਂ ? ਅਜੇ ਝਾੜੂ ਵੀ ਨਹੀਂ ਲਾਇਆ ਸੜਕ ਤੇ। ਪੁਜਾਰੀ ਜੀ ਨਾਰਾਜ਼ ਹੋ ਗਏ ਤਾਂ ਪ੍ਰਸ਼ਾਦ ਵੀ ਨਹੀਂ ਮਿਲੇਗਾ ਸਾਨੂੰ।

ਰਧੀਆ— ਜ਼ਰਾ ਆਰਤੀ ਸੁਣਨ ਲੱਗ ਗਈ ਸਾਂ—ਫੇਰ ਘਨਈਆ ਵੀਰ

ਜੀ ਆ ਗਏ–ਤੇ ਉਨ੍ਹਾਂ ਨਾਲ ਗੱਲਾਂ ਕਰਨ ਲੱਗ ਗਈ।

ਰਧੀਆ ਦੀ ਮਾਂ—ਬੇਟੀ, ਸਾਡੇ ਲਈ ਤਾਂ ਲੋਕਾਂ ਦੀ ਸੇਵਾ ਕਰਨਾ ਹੀ ਭਗਵਾਨ ਦੀ ਪੂਜਾ ਹੈ। ਚਲ ਝਾੜੂ ਲਾ।

ਰਧੀਆ—ਨਹੀਂ ਮਾਂ, ਅਜ ਮੈਂ ਭਗਵਾਨ ਦੇ ਦਰਸ਼ਨ ਕਰਾਂਗੀ।

ਰਧੀਆ ਦੀ ਮਾਂ—ਮੈਂ ਤੈਨੂੰ ਕਿੰਨੀ ਵਾਰੀ ਸਮਝਾਇਆ ਹੈ ਕਿ ਮੰਦਰ ਵਿੱਚ ਜਾ ਕੇ ਭਗਵਾਨ ਦੇ ਦਰਸ਼ਨ ਕਰਨ ਦੀ ਸਾਡੀ ਔਕਾਤ ਨਹੀਂ।

ਰਧੀਆ—ਕਿਉਂ ਮਾਂ, ਕੀ ਅਸੀਂ ਮਨੁੱਖ ਨਹੀਂ ਹਾਂ?

ਰਧੀਆ ਦੀ ਮਾਂ—ਮਨੁੱਖ ਤਾਂ ਹਾਂ, ਪਰ ਨੀਵੀਂ ਜਾਤ ਦੇ ਹਾਂ—ਉੱਚੀ ਜਾਤ ਵਾਲਿਆਂ ਦੀ ਬਰਾਬਰੀ ਅਸੀਂ ਕਿਸ ਤਰ੍ਹਾਂ ਕਰ ਸਕਦੇ ਹਾਂ?

ਰਧੀਆ—ਪਰ ਘਨਈਆ ਵੀਰ ਜੀ ਤਾਂ ਕਹਿੰਦੇ ਹਨ ਕਿ ਜਿਹੜੇ ਸੇਵਾ ਕਰਦੇ ਹਨ, ਉਹੀ ਉੱਚੇ ਆਦਮੀ ਹੁੰਦੇ ਹਨ—ਅਸੀਂ ਸਭ ਲੋਕਾਂ ਦੀ ਸੇਵਾ ਕਰਦੇ ਹਾਂ—ਜਿਸ ਤਰ੍ਹਾਂ ਮਾਂ ਬੱਚੇ ਦੀ ਸੇਵਾ ਕਰਦੀ ਹੈ। ਫੇਰ ਅਸੀਂ ਨੀਚ ਕਿਸ ਤਰ੍ਹਾਂ ਹੋਏ? ਅਸੀਂ ਮੰਦਰ ਵਿੱਚ ਭਗਵਾਨ ਦੇ ਦਰਸ਼ਨ ਕਰਨ ਕਿਉਂ ਨਹੀਂ ਜਾ ਸਕਦੇ?

ਰਧੀਆ ਦੀ ਮਾਂ—ਸਾਡੇ ਮੰਦਰ ਵਿੱਚ ਜਾਣ ਨਾਲ ਮੰਦਰ ਭ੍ਰਿਸ਼ਟ ਹੋ ਜਾਏਗਾ, ਬੇਟੀ! ਅਸੀਂ ਗੰਦੇ ਕੰਮ ਜੋ ਕਰਦੇ ਹਾਂ। ਗੰਦੇ ਰਹਿੰਦੇ ਹਾਂ।

(ਵੈਦ ਪੰਚਕੌੜੀ ਦਾਸ ਜੀ ਆਉਂਦੇ ਹਨ ਤੇ ਪੌੜੀਆਂ ਚੜ੍ਹ ਕੇ ਮੰਦਰ ਦੇ ਅੰਦਰ ਜਾਂਦੇ ਹਨ। ਇਕ ਮੈਲੀ ਜਿਹੀ ਧੋਤੀ ਦਾ ਅੱਧਾ ਹਿੱਸਾ ਲਪੇਟਿਆ ਹੋਇਆ ਹੈ ਤੇ ਅੱਧਾ ਮੋਢੇ ਤੇ ਪਾਇਆ ਹੋਇਆ ਹੈ। ਬਾਕੀ ਬਦਨ ਨੰਗਾ ਹੈ। ਇਕ ਮੈਲਾ ਤੇ ਮੋਟਾ ਜਿਹਾ ਜੰਞੂ ਪਾਇਆ ਹੋਇਆ ਹੈ। ਉਨ੍ਹਾਂ ਦੇ ਇਕ ਹੱਥ ਵਿੱਚ ਫੁਲਾਂ ਦਾ ਡੂਨਾ ਹੈ ਤੇ ਦੂਜੇ ਹੱਥ ਵਿੱਚ ਪਾਣੀ ਦੀ ਭਰੀ ਗੜਵੀ। ਪੰਚਕੌੜੀ ਦਾਸ ਰਧੀਆ ਦੀ ਮਾਂ ਤੇ ਰਧੀਆ ਦੋਹਾਂ ਨੂੰ ਵੇਖ ਕੇ ਮੰਦਰ ਦੇ ਅੰਦਰ ਚਲੇ ਜਾਂਦੇ ਹਨ।)

ਰਧੀਆ–ਮਾਂ, ਅਸੀਂ ਇਨ੍ਹਾਂ ਪੰਡਤਾਂ ਤੋਂ ਤਾਂ ਜ਼ਿਆਦਾ ਸਾਫ਼ ਹਾਂ। ਇਹ ਮੰਦਰ ਵਿੱਚ ਜਾ ਸਕਦੇ ਹਨ ਤਾਂ ਅਸੀਂ ਕਿਉਂ ਨਹੀਂ ?

ਰਧੀਆ ਦੀ ਮਾਂ–ਉਚੀ ਜਾਤ ਵਾਲੇ ਗੰਦੇ ਰਹਿ ਕੇ ਵੀ ਪਵਿਤਰ ਮੰਨੇ ਜਾਂਦੇ ਹਨ। ਬੇਟੀ, ਇਹ ਸਭ ਕਰਮਾਂ ਦੇ ਫਲ ਹਨ। ਅਸੀਂ ਬੁਰੇ ਕਰਮ ਜੋ ਕੀਤੇ ਸਨ, ਇਸ ਲਈ ਭੰਗੀ ਬਣੇ ਹਾਂ । ਇਨ੍ਹਾਂ ਨੇ ਚੰਗੇ ਕਰਮ ਕੀਤੇ, ਇਸ ਲਈ ਬ੍ਰਾਹਮਣ ਹੋਏ।

ਰਧੀਆ–ਝੂਠ। ਇਹ ਸਭ ਇਨ੍ਹਾਂ ਦੀ ਆਪਣੀ ਵਿਉਂਤ ਹੈ। ਇਹ ਇਨ੍ਹਾਂ ਦਾ ਅਤਿਆਚਾਰ ਹੈ–ਤੇ ਸਾਡੀ ਬੇਸਮਝੀ। ਜਿਸ ਤਰ੍ਹਾਂ ਮਾਂ ਸਾਰਿਆਂ ਬੱਚਿਆਂ ਨੂੰ ਪਿਆਰ ਕਰਦੀ ਹੈ, ਉਸੇ ਤਰ੍ਹਾਂ ਭਗਵਾਨ ਵੀ। ਕੀ ਅਸੀਂ ਭਗਵਾਨ ਦੀ ਸੰਤਾਨ ਨਹੀਂ ? ਕੀ ਸਾਡੇ ਵਿਚ ਭਗਤੀ ਦੀ ਭਾਵਨਾ ਨਹੀਂ ? ਕੀ ਅਸੀਂ ਮਨੁੱਖ ਨਹੀਂ ?

ਰਧੀਆ ਦੀ ਮਾਂ– ਹਾਂ ਕਿਉਂ ਨਹੀਂ, ਪਰ ਪਰਮਾਤਮਾ ਦਾ ਹੁਕਮ ਵੀ ਤਾਂ ਸਾਨੂੰ ਮੰਨਣਾ ਪਵੇਗਾ। ਪੰਚਾਂ ਦਾ ਹੁਕਮ ਹੀ ਪਰਮਾਤਮਾਂ ਦਾ ਹੁਕਮ ਹੈ। ਚਲ ਬੇਟੀ, ਅਸੀਂ ਆਪਣਾ ਕੰਮ ਕਰੀਏ।

ਰਧੀਆ—ਊਹੂੰ ! ਮੈਂ ਤਾਂ ਅਜ ਮੰਦਰ ਵਿੱਚ ਜਾਵਾਂਗੀ।

(ਇਕ ਪੌੜੀ ਚੜ੍ਹਦੀ ਹੈ ਕਿ ਉਪਰ ਸ਼ੋਰ ਸੁਣਾਈ ਦੇਂਦਾ ਹੈ। ਪੰਚਕੌੜੀ ਦਾਸ ਘਨਈਏ ਨੂੰ ਧੱਕੇ ਦੇ ਕੇ ਬਾਹਰ ਕੱਢ ਰਿਹਾ ਹੈ।)

ਪੰਚਕੌੜੀ—ਤੁਸੀਂ ਗਾਂਧੀ ਦੇ ਚੇਲਿਆਂ ਨੇ ਧਰਮ-ਕਰਮ ਦਾ ਨਾਸ ਕਰ ਦਿੱਤਾ ਹੈ। ਚੰਡਾਲ ! ਰੋਜ਼ ਭੰਗੀਆਂ ਦੇ ਮਹੱਲੇ ਵਿੱਚ ਪੜ੍ਹਾਉਣ ਜ਼ਾਂਦਾ ਹੈ, ਜੋ ਭਗਵਾਨ ਦੇ ਮੰਦਰ ਦੀ ਪੌੜੀ ਤੇ ਪੈਰ ਰਖਿਆ ਤਾਂ ਸਿਰ ਤੋੜ ਦਿਆਂਗਾ। ਇਹ ਧਰਮ ਦਾ ਮਾਮਲਾ ਹੈ, ਇਸ ਵਿੱਚ ਅਸੀਂ ਰਿਆਇਤ ਨਹੀਂ ਕਰ ਸਕਦੇ।

(ਜ਼ੋਰ ਨਾਲ ਧੱਕਾ ਦੇਂਦਾ ਹੈ। ਘਨਈਆਂ ਪੌੜੀਆਂ ਤੋਂ ਥੱਲੇ ਰੁੜ ਜਾਂਦਾ ਹੈ। ਉਸ ਦੇ ਸ਼ਿਰ ਤੇ ਚੋਟ ਲਗਦੀ ਹੈ। ਰਧੀਆ ਤੇ ਰਧੀਆ ਦੀ ਮਾਂ ਉਸ ਨੂੰ ਫੜ ਲੈਂਦੀਆਂ ਹਨ। ਰਧੀਆ ਆਪਣੀ ਚੁਨੀ ਫਾੜ ਕੇ ਉਸ ਦੇ ਜ਼ਖ਼ਮ ਤੇ ਪੱਟੀ ਬੰਨ੍ਹਦੀ ਹੈ।)



ਰਧੀਆ—ਵੀਰ, ਤੈਨੂੰ ਮੇਰੇ ਕਾਰਨ ਬੜਾ ਦੁੱਖ ਹੋਇਆ।

ਰਧੀਆ ਦੀ ਮਾਂ—ਮੈਂ ਤੈਨੂੰ ਪਹਿਲਾਂ ਹੀ ਕਹਿੰਦੀ ਸੀ ਕਿ ਸਾਡੇ ਮਹੱਲੇ ਵਿੱਚ ਨਾ ਆਇਆ ਕਰ। ਇਸ ਨੂੰ ਇਹ ਉੱਚੀ ਜਾਤ ਵਾਲੇ ਕਦੇ ਬਰਦਾਸ਼ਤ ਨਹੀਂ ਕਰਨਗੇ।

ਘਨਈਆ—ਇਹ ਲੋਕ ਅਜੇ ਸਮਝਦੇ ਨਹੀਂ, ਇਕ ਦਿਨ ਸਮਝ ਜਾਣਗੇ।

ਰਧੀਆ—ਅਸੀਂ ਇਨ੍ਹਾਂ ਦਾ ਕੰਮ ਛੱਡ ਦੇਈਏ, ਤਾਂ ਇਕ ਦਿਨ ਵਿੱਚ ਹੀ ਇਨ੍ਹਾਂ ਦੀ ਅਕਲ ਟਿਕਾਣੇ ਆ ਜਾਏ।

ਘਨਈਆ—ਨਹੀਂ ਰਧੀਆ, ਅਸੀਂ ਸੇਵਾ ਤੇ ਪਿਆਰ ਨਾਲ ਹੀ ਇਨ੍ਹਾਂ ਨਾਸਮਝਾਂ ਨੂੰ ਰਸਤੇ ਤੇ ਲਿਆਵਾਂਗੇ। (ਉਠ ਕੇ ਖੜਾ ਹੋ ਜਾਂਦਾ ਹੈ।) ਹੁਣ ਮੈਂ ਠੀਕ ਹਾਂ, ਤੁਸੀਂ ਆਪਣਾ ਕੰਮ ਕਰੋ।

(ਘਨਈਆ ਚਲਾ ਜਾਂਦਾ ਹੈ। ਇਕ ਭਗਤ ਮੰਦਰ ਵਿੱਚੋਂ ਬਾਹਰ ਨਿਕਲਦਾ ਹੈ। ਉਸ ਦੇ ਹੱਥ ਵਿੱਚ ਇਕ ਡੂਨਾ ਹੈ, ਜਿਸ ਵਿੱਚ ਕੁਝ ਪਰਸ਼ਾਦ ਹੈ ਜੋ ਉਹ ਖਾਂਦਾ ਆ ਰਿਹਾ ਹੈ। ਪੌੜੀਆਂ ਤੋਂ ਥੱਲੇ ਆ ਕੇ ਉਹ ਪਰਸ਼ਾਦ ਰਧੀਆ ਨੂੰ ਦੇਂਦਾ ਹੈ, ਪਰ ਰਧੀਆ ਲੈਂਦੀ ਨਹੀਂ, ਮੂੰਹ ਫੇਰ ਕੇ ਖੜੀ ਹੋ ਜਾਂਦੀ ਹੈ।)

ਰਧੀਆ ਦੀ ਮਾਂ–ਲੈ ਲੈ ਬੇਟੀ, ਭਗਵਾਨ ਦਾ ਪਰਸ਼ਾਦ ਹੈ।

ਰਧੀਆ–ਜੂਠਾ ਖਾਣ ਨਾਲ ਹੈਜ਼ਾ ਹੋ ਜਾਂਦਾ ਹੈ, ਮਾਂ! ਅਜ ਕਲ ਹੈਜ਼ਾ ਫੈਲਿਆ ਵੀ ਹੋਇਆ ਹੈ।

ਰਧੀਆ ਦੀ ਮਾਂ–ਭਗਵਾਨ ਦੇ ਪਰਸ਼ਾਦ ਦਾ ਨਿਰਾਦਰ ਨਹੀਂ ਕਰਦੇ ਬੇਟੀ!

(ਡੂਨਾ ਆਪ ਲੈਂਦੀ ਹੈ। ਭਗਤ ਜੀ ਚਲੇ ਜਾਂਦੇ ਹਨ।)

ਰਧੀਆ–(ਰਧੀਆ ਮਾਂ ਦੇ ਹੱਥੋਂ ਡੂਨਾ ਖੋਹ ਕੇ ਸੁਟਦੇ ਹੋਏ) ਜਿਹੜੇ ਸਾਨੂੰ ਨੀਚ ਸਮਝਦੇ ਹਨ, ਉਨ੍ਹਾਂ ਦਾ ਜੂਠਾ ਖਾਣ ਦੀ ਸਾਨੂੰ ਕੀ ਜ਼ਰੂਰਤ ਹੈ? ਚਲ ਮਾਂ ਚਲੀਏ।

ਰਧੀਆ ਦੀ ਮਾਂ–ਕੰਮ ਤਾਂ ਕਰ ਲਈਏ (ਝਾੜੂ ਲਾਉਣ ਲੱਗਦੀ ਹੈ। ਰਧੀਆ ਗੁਸੇ ਦੀ ਮਾਰੀ ਚਲੀ ਜਾਂਦੀ ਹੈ।)

(ਮੰਦਰ ਵਿੱਚੋਂ ਭਜਨ ਗਾਉਣ ਦੀ ਆਵਾਜ਼ ਆਉਂਦੀ ਹੈ।)

ਪ੍ਰਭੂ ਮੇਰੇ ਅਵਗੁਣ ਚਿਤ ਨ ਧਰੋ।
ਸਮਦਰਸੀ ਹੈ ਨਾਮ ਤਿਹਾਰੋ, ਚਾਹੋ ਤੋ ਪਾਰ ਕਰੋ।
ਇਕ ਲੋਹਾ ਪੂਜਾ ਮੇਂ ਰਾਖਤ, ਇਕ ਘਰ ਬਧਿਕ ਪਰੋ।
ਪਾਰਸ ਗੁਨ ਅਵਗੁਣ ਨਹੀਂ ਚਿਤਵੇ, ਕੰਚਨ ਕਰਤ ਖਰੋ।

(ਝਾੜੂ ਲਗਾਂਦੇ ਲਗਾਂਦੇ ਰਧੀਆ ਦੀ ਮਾਂ ਓਹਲੇ ਹੋ ਜਾਂਦੀ ਹੈ।)

(ਪਰਦਾ ਬਦਲਦਾ ਹੈ।)

## ਦੂਜਾ ਦ੍ਰਿਸ਼

(ਵੈਦਰਾਜ ਪੰਚਕੌੜੀ ਇਕ ਬਾਗ਼ ਵਿੱਚ ਪਿੰਡ ਦੇ ਕੁਝ ਮਿੱਤਰਾਂ ਨਾਲ ਬੈਠੇ ਹੋਏ ਹਨ। ਇਕ ਆਦਮੀ ਸਿਲ ਤੇ ਭੰਗ ਘੋਟ ਰਿਹਾ ਹੈ। ਭੰਗ ਦਾ ਸਾਰਾ ਸਾਮਾਨ ਉਥੇ ਪਿਆ ਹੈ।)

ਭੰਗ ਘੋਟਣ ਵਾਲਾ–ਵੈਦ ਜੀ, ਤੁਹਾਡੀ ਵੈਦਕੀ ਵਿੱਚ ਭੰਗ ਦੇ ਵੀ ਗੁਣ ਦਿੱਤੇ ਹੋਏ ਹੋਣਗੇ ਨਾ!

ਪੰਚਕੌੜੀ—ਹਾਂ ਹਾਂ, ਕਿਉਂ ਨਹੀਂ। ਸਾਡੇ ਆਯੁਰਵੈਦ ਵਿੱਚ ਹਰ ਇਕ ਫੁਲ-ਪੱਤੀ, ਫਲ-ਫੁਲ ਦੇ ਗੁਣ ਦਿੱਤੇ ਹਨ। ਭਈ, ਜਿਥੋਂ ਤਕ ਸਾਡੇ ਦੇਸੀ ਇਲਾਜ ਦੀ ਪਹੁੰਚ ਹੈ, ਉਥੇ ਤਕ ਤਾਂ ਅੰਗਰੇਜ਼ੀ ਡਾਕਟਰੀ ਅਜੇ ਹਜ਼ਾਰ ਸਾਲਾਂ ਵਿੱਚ ਵੀ ਨਹੀਂ ਪਹੁੰਚ ਸਕਦੀ।

ਇਕ ਸਾਥੀ—ਪਰ ਅਜ ਕਲ ਤਾਂ ਸਭ ਲੋਕ ਦੌੜ ਦੌੜ ਕੇ ਡਾਕਟਰਾਂ ਕੋਲ ਜਾਂਦੇ ਹਨ।

ਪੰਚਕੌੜੀ—ਕੁਝ ਨਹੀਂ, ਇਹ ਪੱਛਮੀ ਸਭਿਅਤਾ ਦਾ ਅਸਰ ਹੈ। ਦੋ ਅੱਖਰ ਅੰਗਰੇਜ਼ੀ ਦੇ ਪੜ੍ਹ ਲਏ, ਤਾਂ ਆਪਣੇ ਬੁਜ਼ੁਰਗਾਂ ਨੂੰ, ਦੇਸੀ ਚੀਜ਼ਾਂ ਨੂੰ ਤੇ ਦੇਸੀ ਰੀਤ ਰਿਵਾਜਾਂ ਨੂੰ ਨਿਕੰਮਾ ਤੇ ਘਟੀਆ ਸਮਝਣ ਲੱਗੇ।

ਦੂਜਾ ਸਾਥੀ—ਹਾਂ, ਪੱਛਮ ਦੀ ਹਰ ਚੀਜ਼ ਪੂਜਣ ਯੋਗ ਹੋ ਗਈ ਹੈ। ਇਹ ਫ਼ੈਸ਼ਨ ਹੋ ਗਿਆ ਹੈ ਵੈਦ ਜੀ।

ਭੰਗ ਘੋਟਣ ਵਾਲਾ—ਪਰ ਵੈਦ ਜੀ, ਭੰਗ ਦੇ ਗੁਣ ਤਾਂ ਤੁਸੀਂ ਦਸੇ ਹੀ ਨਹੀਂ।

ਪੰਚਕੌੜੀ—ਭੰਗ ਕੀ ਹੈ! ਅਸਲ ਵਿੱਚ ਇਹ ਹੀ ਤਾਂ ਆਰੀਆ ਰਿਸ਼ੀਆਂ ਦਾ ਸੋਮਰਸ ਸੀ। ਇਕ ਪਿਆਲੇ ਨਾਲ ਸਵੱਰਗ ਦੀ ਸੈਰ ਕਰ ਸਕਦੇ ਹੋ। ਦਵਾਈ ਦੇ ਤੌਰ ਤੇ ਇਸ ਨੂੰ ਵੇਖੋ ਤਾਂ ਕਬਜ਼ ਇਹ ਦੂਰ ਕਰੇ, ਤਾਕਤ ਵਧਾਏ, ਅਕਲ ਵਧਾਏ ਤੇ ਭੁਖ ਵੀ ਵਧਾਏ।

ਦੂਜਾ ਸਾਥੀ—ਭੁੱਖ ਵਾਲੀ ਗਲ ਤਾਂ ਫ਼ਾਇਦੇ ਵਾਲੀ ਨਹੀਂ ਹੈ। ਇਸ ਰਾਸ਼ਨ ਦੇ ਜ਼ਮਾਨੇ ਵਿੱਚ ਭੁੱਖ ਦਾ ਵਧਣਾ ਬੜੀ ਹੀ ਖ਼ਰਾਬ ਗੱਲ ਹੈ।

(ਸਾਰੇ ਹੱਸਦੇ ਹਨ।ਪਚਕੌੜੀ ਦੀ ਪਤਨੀ ਰਾਮਦੁਲਾਰੀ ਆਉਂਦੀ ਹੈ।)

ਰਾਮ ਦੁਲਾਰੀ—ਇਥੇ ਤੁਹਾਡੀ ਭੰਗ ਘੋਟੀ ਜਾ ਰਹੀ ਹੈ, ਉਥੇ ਮੁੰਡੇ ਦਾ ਬੁਰਾ ਹਾਲ ਹੈ।

ਪੰਚਕੌੜੀ—ਤੂੰ ਜਦੋਂ ਵੀ ਆਏਂਗੀ, ਕੋਈ ਬਲਾ ਹੀ ਲੈ ਕੇ ਆਏਂਗੀ। ਸਾਰਾ

ਮਜ਼ਾ ਖ਼ਰਾਬ ਕਰ ਦਿੱਤਾ ।

ਰਾਮਦੁਲਾਰੀ—ਰਹਿਣ ਦਿਓ, ਆਪਣਾ ਇਹ ਮਜ਼ਾ! ਜਦੋਂ ਵੇਖੋ, ਵੇਹਲੇ ਆਦਮੀਆਂ ਨੂੰ ਬਿਠਾ ਕੇ ਭੰਗ ਘੋਟਦੇ ਰਹਿੰਦੇ ਹੋ, ਸ਼ਰਮ ਨਹੀਂ ਆਉਂਦੀ ? ਆਪਣੇ ਬਾਲ ਬੱਚਿਆਂ ਦੀ ਵੀ ਫ਼ਿਕਰ ਨਹੀਂ ।

ਇਕ ਸਾਥੀ—ਕੀ ਹੋਇਆ ਭਰਜਾਈ ਜੀ ?

ਰਾਮਦੁਲਾਰੀ—ਹੋਇਆ ਕੀ, ਮੇਰਾ ਸਿਰ। ਮੇਰੇ ਭਾਗ ਹੀ ਖੋਟੇ ਜੋ ਇਨ੍ਹਾਂ ਦੇ ਘਰ ਆਈ।

ਪੰਚਕੌੜੀ—ਹਾਂ, ਹਾਂ, ਨਹੀਂ ਤਾਂ ਤੈਨੂੰ ਕੋਈ ਧੰਨਾ ਸੇਠ ਮਿਲ ਜਾਂਦਾ।

ਰਾਮਦੁਲਾਰੀ—ਤੁਸੀਂ ਬੜਾ ਨੌਲੱਖਾ ਹਾਰ ਪੁਆ ਦਿੱਤਾ ਹੈ ਮੈਨੂੰ। ਹੁਣ ਇਹ ਦੱਸੋ, ਘਰ ਚਲਦੇ ਹੋ ਜਾਂ ਨਹੀਂ ? ਭੰਗ ਹੀ ਪੀਂਦੇ ਰਹੋਗੇ।

ਪੰਚਕੌੜੀ—ਬਸ, ਇਕ ਗਲਾਸ ਚਾੜ੍ਹ ਕੇ ਹੁਣੇ ਆਇਆ।

ਭੰਗ ਘੋਟਣ ਵਾਲਾ—ਹਾਂ ਭਰਜਾਈ ਜੀ, ਹੁਣ ਤਿਆਰ ਹੀ ਸਮਝੋ ।

ਦੂਜਾ ਸਾਥੀ—ਹੋਇਆ ਕੀ ਏ ਮੁੰਡੇ ਨੂੰ ?

ਪੰਚਕੌੜੀ—ਓਏ ਕੁਝ ਨਹੀਂ। ਮਾਮੂਲੀ ਦਸਤ ਹਨ । ਨਾਲ ਹੀ ਇਕ ਉਲਟੀ ਆ ਗਈ ਤਾਂ ਇਸ ਨੂੰ ਫ਼ਿਕਰ ਹੋ ਗਿਆ। ਔਰਤ ਜਾਤ ਠਹਿਰੀ, ਜਲਦੀ ਘਬਰਾ ਜਾਂਦੀ ਹੈ।

ਪਹਿਲਾ ਸਾਥੀ—ਨਹੀਂ ਵੈਦ ਜੀ, ਇਨ੍ਹਾਂ ਦਾ ਘਬਰਾਣਾ ਠੀਕ ਹੈ। ਅਜ ਕਲ ਹੈਜ਼ਾ ਵੀ ਤਾਂ ਫੈਲਿਆ ਹੋਇਆ ਹੈ।

ਪੰਚਕੌੜੀ—ਪਰ ਮੈਂ ਠੀਕ ਦਵਾਈ ਦੇ ਆਇਆ ਹਾਂ। ਆਯੁਰਵੇਦ ਵਿੱਚ ਸਭ ਬੀਮਾਰੀਆਂ ਦਾ ਇਲਾਜ ਹੈ। ਹੈਜ਼ੇ ਦੀ ਦਵਾਈ ਤਾਂ ਮੇਰੀ ਰਾਮਬਾਣ ਹੈ। ਹਾਂ ਸਚਮੁਚ ਮੇਰੇ ਨੁਸਖ਼ੇ ਲੈ ਕੇ ਹੀ ਵੱਡੇ ਵੱਡੇ ਵੈਦਾਂ ਨੇ ਦਵਾਈਆਂ ਤਿਆਰ ਕੀਤੀਆਂ ਹਨ।

ਦੂਜਾ ਸਾਥੀ—ਹਾਂ ਵੈਦ ਜੀ ! ਤੁਹਾਡਾ ਮੁਕਾਬਲਾ ਕੌਣ ਕਰ ਸਕਦਾ ਹੈ। ਇਥੇ ਪਿੰਡ ਵਿੱਚ ਬੈਠੇ ਹੋ। ਸ਼ਹਿਰ ਵਿੱਚ ਹੁੰਦੇ ਤਾਂ ਲੋਕ ਬੜਾ ਆਦਰ ਦੇਂਦੇ । ਹਵੇਲੀਆਂ ਬਣ ਜਾਂਦੀਆਂ, ਹਵੇਲੀਆਂ।

(ਇਕ 13-14 ਸਾਲ ਦੀ ਲੜਕੀ ਆਉਂਦੀ ਹੈ। ਉਹ ਘਬਰਾਈ ਹੋਈ ਲੱਗ ਰਹੀ ਹੈ ।)

ਲੜਕੀ—ਕਾਕੇ ਨੇ ਫੇਰ ਉਲਟੀ ਕਰ ਦਿੱਤੀ ਹੈ। ਸਾਰੇ ਕਪੜੇ ਖ਼ਰਾਬ ਹੋ ਗਏ ਹਨ।

ਪੰਚਕੌੜੀ—ਸਚਮੁਚ ਤਬੀਅਤ ਜ਼ਿਆਦਾ ਖ਼ਰਾਬ ਲੱਗਦੀ ਹੈ (ਇਕ ਸਾਥੀ ਨੂੰ) ਇਸ ਤਰ੍ਹਾਂ ਕਰ, ਹੁਣੇ ਦੌੜ ਕੇ ਸ਼ਹਿਰ ਜਾ ਤੇ ਕਿਸੇ ਸਿਆਣੇ ਡਾਕਟਰ ਨੂੰ ਲੈ ਆ।

ਭੰਗ ਘੋਟਣ ਵਾਲਾ—ਪਰ ਵੈਦ ਜੀ, ਤੁਹਾਡੇ ਹੁੰਦਿਆਂ ਡਾਕਟਰ ਦੀ ਕੀ ਜ਼ਰੂਰਤ ਹੈ ? ਭਲਾ ਤੁਹਾਡੇ ਤੋਂ ਜ਼ਿਆਦਾ ਉਹ ਕੀ ਕਰ ਲਏਗਾ ?

ਪੰਚਕੌੜੀ—ਇਕ ਤੋਂ ਦੋ ਚੰਗੇ ਹੁੰਦੇ ਹਨ ਭਾਈ ! ਵੈਸੇ ਤਾਂ ਮੈਨੂੰ ਆਪਣੇ ਇਲਾਜ ਤੇ ਭਰੋਸਾ ਹੈ, ਫੇਰ ਵੀ ਤੂੰ ਜਾਣਦਾ ਹੈਂ ਕਿ ਅਜਿਹੇ ਮੌਕੇ ਤੇ ਅਕਲ ਕੰਮ ਨਹੀਂ ਕਰਦੀ । (ਪਤਨੀ ਨੂੰ) ਚਲ, ਕਾਕੇ ਦੇ ਕਪੜੇ ਬਦਲ ਦੇ, ਘਬਰਾਣ ਦੀ ਲੋੜ ਕੋਈ ਨਹੀਂ, ਸਭ ਠੀਕ ਹੋ ਜਾਏਗਾ ।

ਇਕ ਸਾਥੀ—ਹਾਂ ਭਰਜਾਈ ਜੀ ! ਮੈਂ ਹੁਣੇ ਡਾਕਟਰ ਨੂੰ ਲੈ ਕੇ ਆਉਂਦਾ ਹਾਂ।

(ਸਭ ਜਾਂਦੇ ਹਨ ।)

(ਪਰਦਾ ਬਦਲਦਾ ਹੈ।)

## ਤੀਜਾ ਦ੍ਰਿਸ਼

(ਇਕ ਖੁਲੇ ਮੈਦਾਨ ਵਿੱਚ ਘਨਈਆ ਕੁਝ ਅਛੂਤ ਕਹੇ ਜਾਣ ਵਾਲੇ ਲੋਕਾਂ ਨੂੰ ਪੜ੍ਹਾ ਰਿਹਾ ਹੈ। ਪੜ੍ਹਨ ਵਾਲਿਆਂ ਵਿੱਚ ਛੋਟੇ ਬੱਚੇ ਬੱਚੀਆਂ ਵੀ ਹਨ, ਨੌਜਵਾਨ ਕੁੜੀਆਂ ਮੁੰਡੇ ਵੀ ਹਨ। ਇਕ ਦੋ ਵੱਡੀ ਉਮਰ ਦੇ ਵੀ ਹਨ।)

ਇਕ ਬੁਜ਼ੁਰਗ–ਭਈ, ਤੂੰ ਕਿਉਂ ਸਾਡੇ ਨਾਲ ਮਗ਼ਜ਼ ਖਪਾਈ ਕਰਦਾ ਹੈਂ, ਕਿਤੇ ਬੁੱਢੇ ਤੋਤੇ ਵੀ ਪੜ੍ਹਦੇ ਹਨ?

ਘਨਈਆ–ਕਿਉਂ ਨਹੀਂ ਚਾਚਾ ਜੀ, ਫ਼ਾਰਸੀ ਦੇ ਇਕ ਬਹੁਤ ਵੱਡੇ ਕਵੀ ਹੋਏ ਹਨ ਸ਼ੇਖ਼ ਸਾਦੀ। ਉਨ੍ਹਾਂ ਨੇ ਚਾਲੀ ਸਾਲ ਦੀ ਉਮਰ ਦੇ ਬਾਦ ਪੜ੍ਹਨਾ ਸ਼ੁਰੂ ਕੀਤਾ ਸੀ। ਇਸੇ ਤਰ੍ਹਾਂ ਸੰਸਕ੍ਰਿਤ ਦੇ ਮਹਾਕਵੀ ਕਾਲੀਦਾਸ ਨੇ ਵੀ ਬਚਪਨ ਵਿੱਚ ਕੁਝ ਨਹੀਂ ਪੜ੍ਹਿਆ ਸੀ। ਵਿਦਿਆ ਪੜ੍ਹਨ ਲਈ ਕੋਈ ਵੀ ਉਮਰ ਠੀਕ ਹੈ।

ਇਕ ਮੁੰਡਾ–(ਸਲੇਟ ਵਿਖਾ ਕੇ) ਮਾਸਟਰ ਜੀ, ਇਹ ਸਵਾਲ ਨਹੀਂ ਆਉਂਦਾ।

ਘਨਈਆ–(ਸਲੇਟ ਹੱਥ ਵਿੱਚ ਲੈ ਕੇ ਵੇਖਦਾ ਹੈ।) ਓਏ! ਇਹ ਕੀ ਕੀਤਾ ਹੈ? ਦੋ ਤੇ ਦੋ ਕਿੰਨੇ ਹੁੰਦੇ ਹਨ?

ਮੁੰਡਾ–ਜੀ ਚਾਰ।

ਘਨਈਆ–ਇਥੇ ਪੰਜ ਕਿਉਂ ਲਿਖੇ? ਤੂੰ ਧਿਆਨ ਨਾਲ ਕੰਮ ਨਹੀਂ ਕਰਦਾ। ਜਾ, ਸਵਾਲ ਫੇਰ ਕਰ। (ਮੁੰਡਾ ਚਲਾ ਜਾਂਦਾ ਹੈ।)

ਦੂਜਾ ਮੁੰਡਾ–ਮਾਸਟਰ ਜੀ, ਮੈਂ ਕਲ ਤੋਂ ਪੜ੍ਹਨ ਨਹੀਂ ਆਵਾਂਗਾ।

ਘਨਈਆ–ਕਿਉਂ ਘਸੀਟੇ?

ਘਸੀਟਾ–ਮਾਂ ਕਹਿੰਦੀ ਸੀ ਕਿ ਪਿੰਡ ਵਾਲੇ ਕਹਿੰਦੇ ਹਨ ਕਿ ਜੇ ਤੁਸੀਂ ਮਾਸਟਰ ਘਨਈਆ ਨਾਲ ਕੁਝ ਵੀ ਵਾਸਤਾ ਰਖੋਗੇ, ਉਸ ਕੋਲ ਬੱਚਿਆਂ ਨੂੰ ਪੜ੍ਹਨ ਲਈ ਭੇਜੋਗੇ ਤਾਂ ਇਸ ਪਿੰਡ ਵਿੱਚੋਂ ਕੱਢ ਦਿੱਤੇ ਜਾਓਗੇ।

ਇਕ ਬੁਜ਼ੁਰਗ—ਹਾਂ, ਇਹ ਚਰਚਾ ਪਿੰਡ ਵਿੱਚ ਹੈ ਤਾਂ ਸਹੀ। ਉਹ ਕਹਿੰਦੇ ਹਨ ਕਿ ਪੜ੍ਹ ਲਿਖ ਕੇ ਇਹ ਕਮੀਨੇ ਲੋਕ ਸਾਡੀ ਬਰਾਬਰੀ ਕਰਨਗੇ।

ਘਨਈਆ -ਹਾਂ ਚਾਚਾ ਜੀ, ਇਹ ਲੋਕ ਮੈਨੂੰ ਵੀ ਡਰਾਂਦੇ ਹਨ। ਜਾਨ ਤੋਂ ਮਾਰ ਦੇਣ ਦੀ ਧਮਕੀ ਦੇਂਦੇ ਹਨ।

ਦੂਜਾ ਬੁਜ਼ੁਰਗ—ਫੇਰ ਭਾਈ, ਫੇਰ ਤੂੰ ਕਿਉਂ ਸਾਡੇ ਪਿੱਛੇ ਆਪਣੀ ਜਾਨ ਜੋਖੋਂ ਵਿੱਚ ਪਾਉਂਦਾ ਹੈਂ ?

ਘਨਈਆ—ਉੱਚੀ ਜਾਤ ਵਿੱਚ ਪੈਦਾ ਹੋਣ ਦੇ ਪਾਪ ਦਾ ਪ੍ਰਾਸਚਿਪ੍ਰ ਕਰ ਰਿਹਾ ਹਾਂ। ਦੁਨੀਆਂ ਵਿੱਚ ਨਾ ਕੋਈ ਵੱਡਾ ਹੈ ਨਾ ਛੋਟਾ। ਵਿਦਿਆ ਹਾਸਲ ਕਰਨ ਦਾ ਸਭ ਨੂੰ ਹੱਕ ਹੈ, ਤੇ ਸਾਰਿਆਂ ਨਾਲ ਇਕੋ ਜਿਹਾ ਸਲੂਕ ਹੋਣਾ ਚਾਹੀਦਾ ਹੈ। ਤੁਹਾਨੂੰ ਸਭ ਨੂੰ ਸਮਾਜ ਵਿੱਚ ਬਰਾਬਰੀ ਦਾ ਦਰਜਾ ਮਿਲਣਾ ਚਾਹੀਦਾ ਹੈ। ਤੁਹਾਨੂੰ ਇਸ ਦੀ ਮੰਗ ਕਰਨੀ ਚਾਹੀਦੀ ਹੈ, ਇਸ ਦੇ ਲਈ ਲੜਨਾ ਚਾਹੀਦਾ ਹੈ।

ਇਕ ਬੁਜ਼ੁਰਗ—ਜਾਪਦਾ ਹੈ ਤੂੰ ਸਾਡੀ ਰੋਜ਼ੀ ਬੰਦ ਕਰਵਾਏਂਗਾ।

(ਹੱਸਦਾ ਹੈ।)

ਘਨਈਆ—ਇਸ ਤਰ੍ਹਾਂ ਕਰਨ ਨਾਲ ਕੰਮ ਨਹੀਂ ਚਲੇਗਾ। ਜਿਸ ਕੰਮ ਨੂੰ ਕਰਨ ਦੀ ਕਿਸੇ ਨੂੰ ਹਿੰਮਤ ਨਹੀਂ ਹੁੰਦੀ, ਸਭ ਨੂੰ ਨਫ਼ਰਤ ਹੁੰਦੀ ਹੈ, ਉਹ ਕੰਮ ਤੁਸੀਂ ਕਰਦੇ ਹੋ। ਸਫਾਈ ਨਾ ਹੋਏ ਤਾਂ ਸਾਡਾ ਉੱਚੀ ਜਾਤ ਵਾਲਿਆਂ ਦਾ ਜੀਉਣਾ ਮੁਸ਼ਕਲ ਹੋ ਜਾਏ। ਇਸ ਦੇ ਬਦਲੇ ਵਿੱਚ ਇਹ ਕੀ ਦੇਂਦੇ ਹਨ ਤੁਹਾਨੂੰ ? ਬੜਾ ਅਹਿਸਾਨ ਕਰਦੇ ਹਨ ਚਾਰ ਰੁਪਏ, ਜਾਂ ਅੱਠ ਰੁਪਏ ਮਹੀਨਾ ਤੇ ਜੂਠੀਆਂ ਰੋਟੀਆਂ ਦੇ ਟੁਕੜੇ ਦੇ ਕੇ । ਨਹੀਂ ਚਾਚਾ, ਤੁਹਾਨੂੰ ਇਸ ਬੇਇਨਸਾਫ਼ੀ ਦੇ ਖ਼ਿਲਾਫ਼ ਆਵਾਜ਼ ਉਠਾਣੀ ਹੀ ਚਾਹੀਦੀ ਹੈ।

ਰਧੀਆ—(ਘਨਈਏ ਕੋਲ ਜਾ ਕੇ) ਮਾਸਟਰ ਜੀ, ਮੈਂ ਇਕ ਕਵਿਤਾ ਲਿਖੀ ਹੈ।

(ਇਕ ਕਾਗਜ਼ ਘਨਈਏ ਨੂੰ ਦੇਂਦੀ ਹੈ।)

**ਘਨਈਆ—ਤੂੰ ਹੀ ਸੁਣਾ ਗਾ ਕੇ। ਅਜ ਕਲ ਤੂੰ ਬਹੁਤ ਅੱਛਾ ਲਿਖਦੀ ਹੈਂ।**

(ਰਧੀਆ ਕਵਿਤਾ ਗਾ ਕੇ ਸੁਣਾਂਦੀ ਹੈ।)

**ਘਨਈਆ—ਵਾਹ ਰਧੀਆ! ਤੂੰ ਤੇ ਕਮਾਲ ਕਰ ਦਿੱਤਾ। ਅਗੋਂ ਸੁਣਾ।**

(ਰਧੀਆ ਅਗੋਂ ਕਵਿਤਾ ਸੁਣਾਂਦੀ ਹੈ)

**ਘਨਈਆ—ਵਾਹ ਖ਼ੂਬ! ਜਿੰਨੀ ਤਾਰੀਫ਼ ਕੀਤੀ ਜਾਏ, ਥੋੜ੍ਹੀ ਹੈ। ਵੇਖੋ ਚਾਚਾ ਜੀ, ਕਿੰਨੀ ਸੋਹਣੀ ਕਵਿਤਾ ਲਿਖੀ ਹੈ ਰਧੀਆ ਨੇ! ਕੌਣ ਕਹਿੰਦਾ ਹੈ ਕਿ ਤੁਹਾਡੇ ਲੋਕਾਂ ਵਿੱਚ ਸਮਝ ਨਹੀਂ ਹੁੰਦੀ। ਮੌਕਾ ਮਿਲੇ ਤਾਂ ਤੁਸੀਂ ਵੀ ਵੱਡੇ ਵੱਡੇ ਕੰਮ ਕਰ ਸਕਦੇ ਹੋ। ਚੰਗਾ, ਅਜ ਹੁਣ ਛੁੱਟੀ।**

(ਸਭ ਉਠ ਕੇ ਚਲੇ ਜਾਂਦੇ ਹਨ।)

**ਪਰਦਾ ਬਦਲਦਾ ਹੈ।**

## ਚੌਥਾ ਦ੍ਰਿਸ਼

(ਪੰਚਕੌੜੀ ਦਾਸ ਦੇ ਘਰ ਵਲ ਰਧੀਆ ਦੀ ਮਾਂ ਘਬਰਾਈ ਹੋਈ ਦੌੜੀ ਜਾਂਦੀ ਹੈ।)

**ਰਧੀਆ ਦੀ ਮਾਂ—**(ਆਵਾਜ਼ ਲਗਾਂਦੀ ਹੈ।) **ਵੈਦ ਜੀ ਮਹਾਰਾਜ! ਵੈਦ ਜੀ ਮਹਾਰਾਜ!**

(ਅੰਦਰੋਂ ਪੰਚਕੌੜੀ ਤੇ ਡਾਕਟਰ ਨਵਨੀਤ ਰਾਏ ਬਾਹਰ ਨਿਕਲਦੇ ਹਨ।)

**ਪੰਚਕੌੜੀ—ਡਾਕਟਰ ਸਾਹਿਬ, ਬੱਚੇ ਦਾ ਕੀ ਹਾਲ ਹੈ?**

**ਡਾਕਟਰ— ਮੈਂ ਇੰਜੇਕਸ਼ਨ ਲੱਗਾ ਦਿੱਤਾ ਹੈ। ਬੱਚਾ ਬਚ ਜਾਏਗਾ। ਫ਼ਿਕਰ ਨਾ ਕਰੋ।**

**ਪੰਚਕੌੜੀ—ਪਰਮਾਤਮਾ ਤੁਹਾਨੂੰ ਸੁਖੀ ਰਖੇ!**

ਡਾਕਟਰ—ਅੱਛਾ ਦੇਖੋ ! ਦਵਾਈ ਵਿੱਚ ਜਿੰਨਾ ਪਾਣੀ ਮੈਂ ਮਿਲਾਇਆ ਹੈ, ਉਨਾਂ ਹੀ ਮਿਲਾਣਾ, ਉਸ ਤੋਂ ਜ਼ਿਆਦਾ ਨਹੀਂ ।

ਰਧੀਆ ਦੀ ਮਾਂ – ਵੈਦ ਜੀ, ਮੇਰੇ ਤੇ ਕਿਰਪਾ ਕਰੋ । ਮੇਰੀ ਰਧੀਆ ਨੂੰ ਹੈਜ਼ਾ ਹੋ ਗਿਆ ਹੈ ।

ਪੰਚਕੌੜੀ – ਹੈਜ਼ਾ ਹੋ ਗਿਆ ਹੈ ਤਾਂ ਦਵਾਈ ਲੈ ਜਾ ।

ਰਧੀਆ ਦੀ ਮਾਂ—ਜ਼ਰਾ ਦੇਖ ਲੈਂਦੇ ਤਾਂ.....................।

ਪੰਚਕੌੜੀ—ਮੈਨੂੰ ਵੀ ਘਨਈਏ ਦੀ ਤਰ੍ਹਾਂ ਭ੍ਰਿਸ਼ਟ ਸਮਝ ਲਿਆ ਹੈ ਤੂੰ ! ਬ੍ਰਾਹਮਣ ਭੰਗੀ ਦੇ ਘਰ ਕਿਸ ਤਰ੍ਹਾਂ ਜਾਏਗਾ ?

ਰਧੀਆ ਦੀ ਮਾਂ—ਇਕ ਜਾਨ ਦਾ ਸਵਾਲ ਹੈ,ਮੈਂ ਤੁਹਾਡੇ ਪੈਰੀਂ ਪੈਂਦੀ ਹਾਂ ।

(ਪੈਰਾਂ ਨੂੰ ਹੱਥ ਲਾਉਣਾ ਚਾਹੁੰਦੀ ਹੈ । ਪੰਚਕੌੜੀ ਦਾਸ ਇਕ ਦਮ ਦੂਰ ਹੋ ਜਾਂਦਾ ਹੈ ।)



ਡਾਕਟਰ ਨਵਨੀਤ ਰਾਏ—(ਜੋ ਹੁਣ ਤਕ ਚੁਪਚਾਪ ਖੜਾ ਵੇਖ ਰਿਹਾ ਸੀ—ਕੁਝ ਮੁਸਕਰਾਂਦੇ ਹੋਏ ਬੋਲਿਆ ।) ਕੀ ਗਲ ਹੈ ਵੈਦ ਜੀ, ਇਸ ਤਰ੍ਹਾਂ ਤ੍ਰਬ੍ਹਕ ਕਿਉਂ ਪਏ ? ਕੀ ਸੱਪ ਕੱਟਣ ਆ ਰਿਹਾ ਸੀ ?

ਪੰਚਕੌੜੀ—ਹੁਣੇ ਨ੍ਹਾਉਣਾ ਪੈ ਜਾਂਦਾ। ਇਨ੍ਹਾਂ ਲੋਕਾਂ ਨੇ ਧਰਮ-ਕਰਮ ਸਭ ਛੱਡ ਦਿੱਤਾ ਹੈ।

ਡਾਕਟਰ—ਅੱਛਾ, ਤਾਂ ਤੁਸੀਂ ਭੰਗੀਆਂ ਨੂੰ ਕਦੇ ਨਹੀਂ ਛੋਂਹਦੇ?

ਪੰਚਕੌੜੀ—ਅਸੀਂ ਤਾਂ ਇਨ੍ਹਾਂ ਦੇ ਪਰਛਾਵੇਂ ਤੋਂ ਵੀ ਬਚਦੇ ਹਾਂ।

ਡਾਕਟਰ—(ਮੁਸਕਰਾਂਦੇ ਹੋਏ) ਤੁਹਾਨੂੰ ਪਤਾ ਹੈ, ਮੈਂ ਕੌਣ ਹਾਂ?

ਪੰਚਕੌੜੀ—ਤੁਸੀਂ...........ਤੁਸੀਂ ਹੋਏ ਵੱਡੇ ਆਦਮੀ।

ਡਾਕਟਰ—ਮੈਂ ਵੀ ਜਾਤ ਦਾ ਭੰਗੀ ਹਾਂ।

ਪੰਚਕੌੜੀ—ਭੰਗੀ?

ਡਾਕਟਰ—ਹਾਂ ਭੰਗੀ। ਜਦੋਂ ਤਕ ਮੈਂ ਭੰਗੀ ਰਿਹਾ, ਤਦ ਤਕ ਲੋਕਾਂ ਨੇ ਮੈਨੂੰ ਇਸ ਤਰ੍ਹਾਂ ਠੁਕਰਾਇਆ, ਜਿਸ ਤਰ੍ਹਾਂ ਤੁਸੀਂ ਇਸ ਗ਼ਰੀਬਣੀ ਨੂੰ ਠੁਕਰਾ ਰਹੇ ਹੋ। ਮੈਂ ਜਦੋਂ ਤਕ ਹਿੰਦੂ ਸੀ, ਭਗਵਾਨ ਦਾ ਭਗਤ ਸੀ, ਚੋਟੀ ਰਖਦਾ ਸੀ, ਭਜਨ ਗਾਉਂਦਾ ਸੀ, ਤਦ ਤਕ ਅਛੂਤ ਸੀ। ਈਸਾਈ ਬਣ ਜਾਣ ਤੇ ਜਿਵੇਂ ਮੇਰੀ ਜ਼ਿੰਦਗੀ ਹੀ ਬਦਲ ਗਈ। ਤੁਸੀਂ ਲੋਕ ਹੁਣ ਮੇਰੇ ਪੈਰੀਂ ਪੈਂਦੇ ਹੋ ਤੇ ਘਰ ਬੁਲਾਂਦੇ ਹੋ। ਮੇਰੇ ਹੱਥ ਦੀ ਦਵਾਈ ਪੀਂਦੇ ਹੋ। (ਰਧੀਆ ਦੀ ਮਾਂ ਨੂੰ) ਚਲ ਭੈਣ, ਮੈਂ ਤੇਰੀ ਲੜਕੀ ਦਾ ਇਲਾਜ ਕਰਾਂਗਾ।

(ਡਾਕਟਰ ਤੇ ਰਧੀਆ ਦੀ ਮਾਂ ਚਲੇ ਜਾਂਦੇ ਹਨ। ਪੰਚਕੌੜੀ ਹੈਰਾਨ ਜਿਹਾ ਖੜਾ ਰਹਿ ਜਾਂਦਾ ਹੈ।)

(ਇਕ ਮਿੰਟ ਦੇ ਬਾਦ)

ਪੰਚਕੌੜੀ—ਸੁਣਦੀ ਹੈਂ, ਕਾਕੇ ਦੀ ਮਾਂ!

ਪੰਚਕੌੜੀ ਦੀ ਪਤਨੀ—(ਆ ਕੇ) ਕੀ ਗਲ ਹੈ--ਕੀ ਹੋ ਗਿਆ? ਕਿਉਂ ਰੌਲਾ ਪਾਇਆ ਹੋਇਆ ਹੈ?

ਪੰਚਕੌੜੀ—ਆਪਣਾ ਤਾਂ ਧਰਮ ਨਸ਼ਟ ਹੋ ਗਿਆ। ਇਨ੍ਹਾਂ ਅੰਗਰੇਜ਼ੀ

ਕਪੜਿਆਂ ਵਿੱਚ ਪਤਾ ਹੀ ਨਾ ਲੱਗਾ ਕਿ ਇਹ ਡਾਕਟਰ ਭੰਗੀ ਸੀ।

ਪੰਚਕੌੜੀ ਦੀ ਪਤਨੀ–ਭੰਗੀ !

ਪੰਚਕੌੜੀ—ਹਾਂ ਭੰਗੀ, ਉਹ ਦਵਾਈ ਸੁਟ ਦੇ।

ਪੰਚਕੌੜੀ ਦੀ ਪਤਨੀ— ਪਰ ਦਵਾਈ ਨਾਲ ਤਾਂ ਮੁੰਡੇ ਨੂੰ ਕੁਝ ਆਰਾਮ ਹੈ। ਧਰਮ ਕੀ ਬੱਚੇ ਤੋਂ ਵੀ ਜ਼ਿਆਦਾ ਪਿਆਰਾ ਹੈ ? ਫੇਰ ਪਿੰਡ ਵਾਲਿਆਂ ਨੂੰ ਕੀ ਪਤਾ ਕਿ ਇਹ ਡਾਕਟਰ ਭੰਗੀ ਸੀ। ਗਲ ਉਂਝ ਹੀ ਦੱਬੀ ਰਹਿਣ ਦਿਓ।

ਪੰਚਕੌੜੀ—ਉਸ ਚੁੜੇਲ ਰਧੀਆ ਦੀ ਮਾਂ ਨੂੰ ਸਭ ਪਤਾ ਲੱਗ ਗਿਆ ਹੈ। ਉਹ ਸਾਰੇ ਪਿੰਡ ਵਿੱਚ ਇਹ ਗਲ ਫੈਲਾ ਦੇਵੇਗੀ।

ਪੰਚਕੌੜੀ ਦੀ ਪਤਨੀ—ਉਸ ਨੂੰ ਦੋ ਰੁਪਏ ਫੜਾ ਕੇ ਉਸ ਦਾ ਮੂੰਹ ਬੰਦ ਕਰ ਦੇਣਾ। ਇਨ੍ਹਾਂ ਕਮੀਨਿਆਂ ਦਾ ਕੀ ?

ਪੰਚਕੌੜੀ—ਨਹੀਂ, ਹੁਣ ਇਹ ਇਹੋ ਜਿਹੇ ਨਹੀਂ ਰਹੇ। ਉਸ ਘਨਈਏ ਨੇ ਇਨ੍ਹਾਂ ਸਾਰਿਆਂ ਨੂੰ ਵਿਗਾੜ ਦਿੱਤਾ ਹੈ।

(ਅੰਦਰੋਂ ਆਵਾਜ਼ ਆਉਂਦੀ ਹੈ--"ਮਾ" ਦੋਵੇਂ ਅੰਦਰ ਚਲੇ ਜਾਂਦੇ ਹਨ।)

(ਪਰਦਾ ਬਦਲਦਾ ਹੈ।)

## ਪੰਜਵਾਂ ਦ੍ਰਿਸ਼

(ਜਗ੍ਹਾ—ਰਧੀਆਂ ਦਾ ਘਰ। ਰਧੀਆ ਬੀਮਾਰੀ ਦੀ ਹਾਲਤ ਵਿੱਚ ਮੰਜੀ ਤੇ ਲੇਟੀ ਹੈ। ਘਨਈਆ ਬੈਠਾ ਹੈ। ਘਰ ਵਿੱਚ ਗਰੀਬੀ ਹੈ, ਪਰ ਘਰ ਸਾਫ਼ ਸੁਥਰਾ ਹੈ।)

ਰਧੀਆ— ਦਿਲ ਬੜਾ ਘਬਰਾਂਦਾ ਹੈ, ਵੀਰ ਜੀ।

ਘਨਈਆ—ਘਬਰਾ ਨਹੀਂ ਰਧੀਆ ! ਮਾਂ ਜੀ ਪੰਚਕੌੜੀ ਕੋਲ ਗਏ ਹਨ— ਬਸ ਆ ਕੇ ਦਵਾਈ ਦੇ ਦੇਵੇਗਾ।

ਰਧੀਆ—ਉਹ ਚੰਡਾਲ ਸਾਡੇ ਘਰ ਕਦੇ ਨਹੀਂ ਆਏਗਾ। ਮੈਂ ਤਾਂ ਉਸ ਦੀ ਦਵਾਈ ਖਾਵਾਂਗੀ ਵੀ ਨਹੀਂ। ਮੈਨੂੰ ਉਸ ਦੀ ਸ਼ਕਲ ਤੋਂ ਵੀ ਨਫ਼ਰਤ ਹੈ।

ਘਨਈਆ— ਕਿਸੇ ਤੋਂ ਨਫ਼ਰਤ ਕਰਨਾ ਠੀਕ ਨਹੀਂ, ਰਧੀਆ।

ਰਧੀਆ—ਉਹ ਲੋਕ ਵੀ ਤਾਂ ਸਾਨੂੰ ਦੁਰਕਾਰਦੇ ਹਨ, ਵੀਰ ਜੀ।

ਘਨਈਆ—ਇਹ ਸਾਡੀ ਜਾਤ ਦੀ ਬਦਕਿਸਮਤੀ ਹੈ, ਹੋਰ ਕੀ?

(ਡਾਕਟਰ ਨਵਨੀਤ ਰਾਏ ਤੇ ਰਧੀਆ ਦੀ ਮਾਂ ਆਉਂਦੇ ਹਨ।)

ਰਧੀਆ ਦੀ ਮਾਂ—ਬੇਟੀ, ਈਸ਼ਵਰ ਨੂੰ ਸਭ ਦੀ ਚਿੰਤਾ ਹੈ—ਵੇਖੋ ਨਾ, ਫ਼ਰਿਸ਼ਤੇ ਦੀ ਤਰ੍ਹਾਂ ਡਾਕਟਰ ਸਾਹਿਬ ਘਰ ਆਏ ਹਨ।

ਡਾਕਟਰ—(ਰਧੀਆ ਨੂੰ ਵੇਖ ਕੇ) ਘਬਰਾ ਨਹੀਂ ਬੇਟੀ। ਮੈਂ ਤੈਨੂੰ ਜਲਦੀ ਹੀ ਠੀਕ ਕਰ ਦਿਆਂਗਾ। (ਰਧੀਆ ਦੀ ਮਾਂ ਨੂੰ) ਥੋੜਾ ਪਾਣੀ ਗਰਮ ਕਰੋ, ਇੰਜੇਕਸ਼ਨ ਲਗਾਣਾ ਪਏਗਾ।

(ਡਾਕਟਰ ਇੰਜੇਕਸ਼ਨ ਲਗਾਉਣ ਦੀ ਤਿਆਰੀ ਕਰਦਾ ਹੈ। ਰਧੀਆ ਦੀ ਮਾਂ ਚਲੀ ਜਾਂਦੀ ਹੈ।)

ਡਾਕਟਰ—(ਘਨਈਏ ਨੂੰ ਵੇਖ ਕੇ) ਲੱਗਦਾ ਹੈ ਤੁਹਾਨੂੰ ਕਿਧਰੇ ਵੇਖਿਆ ਹੈ।

ਘਨਈਆ—ਤੁਸੀਂ ਸ਼ਾਇਦ ਲਾਹੌਰ ਤੋਂ ਆਏ ਹੋ? ਮੈਂ ਵੀ ਉਥੋਂ ਦਾ ਹੀ ਰਹਿਣ ਵਾਲਾ ਹਾਂ।

ਡਾਕਟਰ— ਮੇਰੇ ਇਕ ਸਾਥੀ ਡਾਕਟਰ ਦੀ ਸ਼ਕਲ ਤੁਹਾਡੇ ਨਾਲ ਬਹੁਤ ਮਿਲਦੀ ਹੈ। ਉਹ ਵਿਚਾਰੇ ਫ਼ੌਜੀ ਨੌਕਰੀ ਵਿੱਚ ਚਲੇ ਗਏ ਤੇ ਫੇਰ ਵਾਪਸ ਨਹੀਂ ਆਏ।

ਘਨਈਆ—ਹਾਂ, ਮੇਰੇ ਇਕ-ਸਾਥੀ ਵੀ ਡਾਕਟਰ ਸਨ। ਫ਼ੌਜ ਦੀ ਨੌਕਰੀ ਵਿੱਚ ਵੀ ਸਨ। ਕੀ ਉਨ੍ਹਾਂ ਦੀ ਕੋਈ ਖ਼ਬਰ ਮਿਲੀ ਹੈ?

ਡਾਕਟਰ—ਉਹ ਮੇਰੇ ਬਚਪਨ ਦੇ ਦੋਸਤ ਸਨ। ਤੁਸੀਂ ਨਹੀਂ ਜਾਣਦੇ, ਮੈਂ ਵੀ ਇਨ੍ਹਾਂ ਹੀ ਅਛੂਤ ਕਹੇ ਜਾਣ ਵਾਲਿਆਂ ਵਿੱਚੋਂ ਇਕ ਸੀ—ਪਰ ਲੋਕਾਂ ਦੇ ਜ਼ੁਲਮਾਂ ਨੇ ਮੈਨੂੰ ਤੰਗ ਕਰ ਦਿੱਤਾ। ਈਸਾਈ ਹੋ ਜਾਣ ਤੇ ਹੁਣ ਸਭ ਮੇਰੀ ਇਜ਼ਤ ਕਰਦੇ ਹਨ ।

ਘਨਈਆ—ਪਰ ਅਛੂਤ ਤੋਂ ਈਸਾਈ ਹੋ ਜਾਣਾ ਤਾਂ ਇਸ ਬੀਮਾਰੀ ਦਾ ਇਲਾਜ ਨਹੀਂ ਡਾਕਟਰ ਸਾਹਿਬ ! ਸਾਨੂੰ ਤਾਂ ਉਚੀ ਜਾਤ ਵਾਲਿਆਂ ਦੇ ਦਿਲ ਬਦਲਣ ਤੇ ਅਛੂਤ ਕਹੀ ਜਾਣ ਵਾਲੀਆਂ ਜਾਤੀਆਂ ਦੇ ਰਹਿਣ ਸਹਿਣ ਬਦਲਣ ਦੀ ਲੋੜ ਹੈ। ਮੇਰੇ ਜਿਹੇ ਪਾਗਲਾਂ ਨੂੰ ਦੋਹਾਂ ਪਾਸੇ ਲੜਾਈ ਕਰਨੀ ਪੈਂਦੀ ਹੈ। ਇਧਰ ਉਨ੍ਹਾਂ ਦੀ ਗਿਰੀ ਹੋਈ ਆਤਮਾ ਨੂੰ ਉਠਾਣਾ ਪੈਂਦਾ ਹੈ—ਉਧਰ ਉਨ੍ਹਾਂ ਦੇ ਜ਼ਾਲਮ ਦਿਲਾਂ ਨੂੰ ਬਦਲਣ ਦੀ ਕੋਸ਼ਿਸ਼ ਕਰਨੀ ਪੈਂਦੀ ਹੈ।

ਡਾਕਟਰ—ਮਤਲਬ ਕਿ ਤੁਸੀਂ ਦੋਹਾਂ ਦਾ ਸੁਧਾਰ ਕਰ ਰਹੇ ਹੋ।

(ਰਧੀਆ ਦੀ ਮਾਂ ਪਾਣੀ ਲੈ ਕੇ ਆਉਂਦੀ ਹੈ। ਡਾਕਟਰ ਇੰਜੇਕਸ਼ਨ ਲਗਾਉਂਦਾ ਹੈ। ਇੰਨੇ ਵਿੱਚ ਪੰਚਕੌੜੀ ਆਉਂਦਾ ਹੈ।)

ਪੰਚਕੌੜੀ—(ਡਾਕਟਰ ਨੂੰ) ਡਾਕਟਰ ਸਾਹਿਬ ! ਮੇਰੇ ਬੱਚੇ ਦੀ ਹਾਲਤ ਫੇਰ ਖਰਾਬ ਹੋ ਗਈ ਹੈ। ਤੁਸੀਂ ਇਸੇ ਵਕਤ ਚਲਣ ਦੀ ਕਿਰਪਾ ਕਰੋ।

ਡਾਕਟਰ— ਪਰ ਮੈਂ ਤਾਂ ਭੰਗੀ ਹਾਂ—ਤੇ ਮੇਰੀ ਦਵਾਈ ਨਾਲ ਤੁਹਾਡਾ ਧਰਮ...।

ਪੰਚਕੌੜੀ—ਮੇਰੇ ਤੇ ਤਰਸ ਕਰੋ ਡਾਕਟਰ ਸਾਹਿਬ,ਮੈਂ ਭੁਲਿਆ ਹੋਇਆ ਸੀ।

ਡਾਕਟਰ—ਤੁਹਾਡੇ ਘਰ ਜਾਣ ਨਾਲ ਮੇਰਾ ਧਰਮ ਭ੍ਰਿਸ਼ਟ ਹੋਵੇਗਾ। ਮੈਂ ਨਹੀਂ ਜਾਵਾਂਗਾ। ਤੁਸੀਂ ਮੇਰੀ ਭੈਣ ਦੀ ਬੇਇਜ਼ਤੀ ਕੀਤੀ ਹੈ।

ਰਧੀਆ ਦੀ ਮਾਂ—ਵੈਦ ਜੀ ਨੇ ਮੇਰੇ ਘਰ ਆ ਕੇ ਆਪਣਾ ਧਰਮ ਤਾਂ ਭ੍ਰਿਸ਼ਟ ਕਰ ਹੀ ਲਿਆ।

ਡਾਕਟਰ—ਵੈਸੇ ਤਾਂ ਆਪਣੇ ਘਰ ਬੁਲਾ ਕੇ ਤੇ ਮੈਨੂੰ ਛੋਹ ਕੇ ਹੀ ਇਨ੍ਹਾਂ ਦਾ ਧਰਮ ਜਾਂਦਾ ਰਿਹਾ।



ਪੰਚਕੌੜੀ—ਮੈਨੂੰ ਮਾਫ਼ ਕਰ ਦਿਓ।

ਰਧੀਆ ਦੀ ਮਾਂ—ਮਨੁਖ ਦਾ ਧਰਮ ਰਹਿਮ ਕਰਨਾ ਹੈ ਤੇ ਡਾਕਟਰ ਦਾ ਖ਼ਾਸ ਤੌਰ ਤੇ। ਇਹ ਆਪਣਾ ਧਰਮ ਭੁਲ ਗਏ, ਪਰ ਤੁਸੀਂ ਆਪਣਾ ਧਰਮ ਨਾ ਛੱਡੋ। ਜਾਓ, ਇਨ੍ਹਾਂ ਦੇ ਮੁੰਡੇ ਦੀ ਜ਼ਰੂਰ ਜਾਨ ਬਚਾਓ।

ਘਨਈਆ—(ਪੰਚਕੌੜੀ ਨੂੰ) ਵੇਖਿਆ, ਜਿਨ੍ਹਾਂ ਨੂੰ ਤੁਸੀਂ ਨੀਚ ਕਹਿੰਦੇ ਹੋ, ਉਨ੍ਹਾਂ ਦੇ ਵਿਚਾਰ ਕਿੰਨੇ ਉਚੇ ਹਨ।

ਡਾਕਟਰ—ਪਰ ਵੈਦ ਜੀ, ਤੁਸੀਂ ਮੇਰੀ ਭੈਣ ਦੇ ਪੈਰੀਂ ਹੱਥ ਲਾ ਕੇ ਮਾਫ਼ੀ ਮੰਗੋ, ਤਦ ਮੈਂ ਤੁਹਾਡੇ ਘਰ ਚਲਾਂਗਾ।

(ਪੰਚਕੌੜੀ ਰਧੀਆ ਦੀ ਮਾਂ ਦੇ ਪੈਰਾਂ ਤੇ ਡਿੱਗਣ ਲਗਦਾ ਹੈ, ਰਧੀਆ ਦੀ ਮਾਂ ਹਟ ਜਾਂਦੀ ਹੈ।)

ਘਨਈਆ—(ਵੈਦ ਜੀ ਨੂੰ ਉਠਾਂਦਾ ਹੈ) ਸਵੇਰ ਦਾ ਭੁਲਿਆ ਸ਼ਾਮ ਨੂੰ ਘਰ ਆ ਜਾਏ ਤਾਂ ਭੁਲਿਆ ਨਹੀਂ ਕਹਾਂਦਾ।

(ਪਰਦਾ ਡਿਗਦਾ ਹੈ।)

## ਅਭਿਆਸ

I. ਦੱਸੋ ਭਲਾ :—

1. ਘਨਈਏ ਨੂੰ ਮੰਦਰ ਵਿਚੋਂ ਬਾਹਰ ਕਿਉਂ ਕੱਢ ਦਿੱਤਾ ਗਿਆ ?
2. ਘਨਈਆ ਹਰੀਜਨ ਬਸਤੀ ਵਿੱਚ ਕਿਉਂ ਪੜ੍ਹਾਉਣ ਜਾਂਦਾ ਸੀ ?
3. ਰਧੀਆ ਨੇ ਮਾਂ ਤੋਂ ਡੂਣਾ ਫੜ ਕੇ ਕਿਉਂ ਸੁੱਟ ਦਿੱਤਾ ?
4. ਵੈਦ ਜੀ ਰਧੀਆ ਦੀ ਮਾਂ ਦੇ ਘਰ ਕਿਉਂ ਨਹੀਂ ਜਾਣਾ ਚਾਹੁੰਦੇ ਸਨ ?
5. ਰਧੀਆ ਦਾ ਇਲਾਜ ਡਾਕਟਰ ਨੇ ਕਿਉਂ ਕੀਤਾ ?
6. ਜੇ ਤੁਸੀਂ ਡਾਕਟਰ ਦੀ ਥਾਂ ਹੁੰਦੇ ਤਾਂ ਕੀ ਕਰਦੇ ?

II. ਵਾਕ ਬਣਾਓ :—

ਮਨੁੱਖ, ਨਾਰਾਜ਼, ਸੇਵਾ, ਦਰਸ਼ਨ, ਐਕਾਤ, ਭ੍ਰਿਸ਼ਟ, ਕਰਮ, ਵਿਉਂਤ, ਅਤਿਆਚਾਰ, ਹੁਕਮ, ਜ਼ਖ਼ਮ, ਬਰਦਾਸ਼ਤ, ਨਿਰਾਦਰ, ਸਭਿਅਤਾ, ਸੋਮਰਸ, ਪ੍ਰਾਸਚਿਤ ।

III. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ ।

IV. ਘਨਈਆ ਕਿਹੋ ਜਿਹਾ ਮੁੰਡਾ ਸੀ ? ਉਸ ਦੇ ਚਰਿਤ੍ਰ ਬਾਰੇ ਇਕ ਪੈਰਾ ਲਿਖੋ ।

V. ਪੰਡਤ ਪੰਚਕੌੜੀ ਦਾ ਚਰਿਤਰ ਚਿਤਰਣ ਕਰੋ ।

VI. 1. ਵਿਸ਼ੇਸ਼ਣ ਕਿਸ ਨੂੰ ਕਹਿੰਦੇ ਹਨ ? ਇਨ੍ਹਾਂ ਦੀਆਂ ਕਿਸਮਾਂ ਤੇ ਵਿਚਾਰ ਕਰੋ ।

2. ਇਨ੍ਹਾਂ ਸ਼ਬਦ ਜੋੜਿਆਂ ਦੇ ਅਰਥ ਦਸ ਕੇ ਵਾਕਾਂ ਵਿੱਚ ਵਰਤੋ :—

ਪਤਾ, ਪੱਤਾ; ਹਲਾ, ਹੱਲਾ; ਸੁਦਾ, ਸੁੱਦਾ; ਉਤਰ, ਉੱਤਰ; ਸੁਕਾ, ਸੁੱਕਾ ।

3. ਵਚਨ ਬਦਲੋ :—

ਰੂਹਾਂ, ਜੂੰਆਂ, ਘੋੜਾ, ਬੱਚਾ, ਕਾਂ ।

# ਤਾਰੇ

ਝਿਲਮਿਲ ਝਿਲਮਿਲ ਕਰਦੇ ਤਾਰੇ,
ਲੱਗਦੇ ਮੈਨੂੰ ਬੜੇ ਪਿਆਰੇ।
ਬੜੇ ਪਿਆਰੇ ਬੜੇ ਨਿਆਰੇ,
ਜੀਕੂੰ ਮੋਤੀ ਕਿਸੇ ਖਿਲਾਰੇ,
ਮੈਨੂੰ ਕਰਦੇ ਕਿਵੇਂ ਇਸ਼ਾਰੇ।

ਸੁਪਨੇ ਦੇ ਰਥ ਬਹਿ ਕੇ ਰਾਤੀਂ,
ਪਹੁੰਚ ਜਾਵਾਂ ਮੈਂ ਉਚ ਆਕਾਸ਼ੀਂ।
ਤਾਰਿਆਂ ਨਾਲ ਮੈਂ ਹੱਸਾਂ ਗਾਵਾਂ।
ਗੀਤ ਸੁਣਾਂ ਤੇ ਗੀਤ ਸੁਣਾਂਵਾਂ।
ਦਿਨ ਚੜ੍ਹਦੇ ਨੂੰ ਘਰ ਮੁੜ ਆਵਾਂ।
ਤਾਰਿਆਂ ਨੂੰ ਮੈਂ ਝਾਤ ਬੁਲਾਵਾਂ।

ਪਰ ਉਹ ਕਿਧਰੇ ਨਜ਼ਰ ਨਾ ਆਵਣ।
ਨਾ ਉਹ ਹੱਸਣ ਨਾ ਉਹ ਗਾਵਣ।

ਦਿਨ ਵੇਲੇ ਉਹ ਸੌਂ ਜਾਂਦੇ ਨੇ,
ਰਾਤੀਂ ਘਰ ਨੂੰ ਮੁੜ ਆਉਂਦੇ ਨੇ।
ਝਿਲਮਿਲ ਝਿਲਮਿਲ ਕਰਦੇ ਤਾਰੇ,
ਲੱਗਦੇ ਮੈਨੂੰ ਬੜੇ ਪਿਆਰੇ।
ਬੜੇ ਪਿਆਰੇ, ਬੜੇ ਨਿਆਰੇ।

## ਅਭਿਆਸ

I. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

II. ਅਰਥ ਲਿਖੋ :—

ਝਿਲਮਿਲ, ਨਿਆਰੇ, ਖਿਲਾਰੇ, ਸੁਪਨੇ, ਆਕਾਸ਼ੀਂ, ਝਾਤ, ਨਜ਼ਰ।

# ਆਪਣਾ ਆਪਣਾ ਭਾਗ

ਬਹੁਤ ਦੇਰ ਤਕ ਬਿਨਾ ਮਤਲਬ ਦੇ ਇਧਰ ਉਧਰ ਫਿਰਨ ਦੇ ਬਾਦ ਸੜਕ ਦੇ ਕਿਨਾਰੇ ਅਸੀਂ ਇਕ ਬੈਂਚ ਤੇ ਬੈਠ ਗਏ।

ਨੈਨੀਤਾਲ ਵਿੱਚ ਹੌਲੀ ਹੌਲੀ ਸ਼ਾਮ ਹੋ ਰਹੀ ਸੀ । ਰੂੰ ਦੇ ਰੇਸ਼ਿਆਂ ਵਾਂਗ ਭਾਪ ਦੇ ਬੱਦਲ ਸਾਡੇ ਸਿਰਾਂ ਨਾਲ ਲਗ ਲਗ ਕੇ ਬਿਨਾ ਕਿਸੇ ਰੋਕ ਦੇ ਘੁੰਮ ਰਹੇ ਸਨ। ਹਲਕੇ ਚਾਨਣ ਤੇ ਹਨੇਰੇ ਵਿੱਚ ਕਦੇ ਉਹ ਪੀਲੇ ਨਜ਼ਰ ਆਉਂਦੇ, ਕਦੇ ਸਫ਼ੇਦ ਤੇ ਕਦੇ ਫੇਰ ਜ਼ਰਾ ਲਾਲ ਹੋ ਜਾਂਦੇ, ਜਿਵੇਂ ਉਹ ਸਾਡੇ ਨਾਲ ਖੇਡਣਾ ਚਾਹ ਰਹੇ ਸਨ।

ਪੰਜ, ਦਸ, ਪੰਦਰਾਂ ਮਿੰਟ ਹੋ ਗਏ । ਦੋਸਤ ਦੇ ਉਠਣ ਦਾ ਕੋਈ ਇਰਾਦਾ ਨਹੀਂ ਸੀ। ਮੈਂ ਖਿਝ ਕੇ ਕਿਹਾ—"ਆ ਚਲੀਏ........"

"ਥੋੜੀ ਦੇਰ ਬੈਠ........"

ਹੱਥ ਪਕੜ ਕੇ ਜ਼ਰਾ ਬੈਠਣ ਲਈ ਕਿਹਾ। ਜਦੋਂ ਜ਼ੋਰ ਦੇ ਕੇ ਬਿਠਾ ਲਿਆ ਤਾਂ ਬੈਠਣਾ ਹੀ ਪਿਆ।

ਚੁਪ ਚਾਪ ਬੈਠੇ ਤੰਗ ਹੋ ਰਿਹਾ ਸੀ, ਖਿਝ ਰਿਹਾ ਸੀ ਕਿ ਅਚਾਨਕ ਦੋਸਤ ਬੋਲਿਆ— "ਵੇਖੋ, ਉਹ ਕੀ ਹੈ ?"

ਮੈਂ ਵੇਖਿਆ, ਧੁੰਧ ਦੀ ਸਫ਼ੇਦੀ ਵਿੱਚ ਥੋੜੀ ਦੂਰ ਤੋਂ ਇਕ ਕਾਲੀ ਜਿਹੀ ਮੂਰਤ ਸਾਡੇ ਵਲ ਆ ਰਹੀ ਸੀ। ਮੈਂ ਸੋਚਿਆ, "ਹੋਏਗਾ ਕੋਈ।"

ਤਿੰਨ ਗਜ਼ ਦੀ ਦੂਰੀ ਤੋਂ ਨਜ਼ਰ ਆਇਆ, ਇਕ ਮੁੰਡਾ, ਸਿਰ ਦੇ ਲੰਮੇ ਲੰਮੇ ਵਾਲਾਂ ਨੂੰ ਖੁਰਕਦਾ ਆ ਰਿਹਾ ਸੀ । ਨੰਗੇ ਪੈਰ, ਨੰਗਾ ਸਿਰ ਤੇ ਇਕ ਮੈਲੀ ਜਿਹੀ ਕਮੀਜ਼ ਪਾਈ ਹੋਈ ਹੈ।



ਪੈਰ ਉਸ ਦੇ ਪਤਾ ਨਹੀਂ ਕਿਧਰ ਜਾ ਰਹੇ ਸਨ ਤੇ ਉਹ ਪਤਾ ਨਹੀਂ ਕਿਧਰ ਜਾ ਰਿਹਾ ਸੀ, ਕਿਥੇ ਜਾਣਾ ਚਾਹੁੰਦਾ ਸੀ। ਨਾ ਸੱਜੇ ਜਾ ਰਿਹਾ ਸੀ, ਨਾ ਖੱਬੇ। ਕੋਲ ਦੀ ਚੁੰਗੀ ਦੀ ਲਾਲਟੈਨ ਦੇ ਗੋਲ ਜਿਹੇ ਚਾਨਣ ਵਿੱਚ ਵੇਖਿਆ— ਕੋਈ ਦਸ ਬਾਰਾਂ ਸਾਲ ਦਾ ਹੋਵੇਗਾ। ਰੰਗ ਗੋਰਾ ਹੈ ਪਰ ਮੈਲ ਨਾਲ ਕਾਲਾ ਹੋ ਗਿਆ ਹੈ, ਅੱਖਾਂ ਸੋਹਣੀਆਂ, ਮੋਟੀਆਂ ਪਰ ਖਾਲੀ ਖਾਲੀ। ਮੱਥਾ ਜਿਵੇਂ ਹੁਣ ਤੋਂ ਹੀ ਉਸ ਤੇ ਝੁਰੀਆਂ ਪੈ ਗਈਆਂ ਹਨ।

ਉਸ ਨੇ ਸਾਨੂੰ ਨਹੀਂ ਵੇਖਿਆ, ਉਹ ਜਿਵੇਂ ਕੁਝ ਵੀ ਨਹੀਂ ਵੇਖ ਰਿਹਾ ਸੀ। ਨਾ ਥੱਲੇ ਦੀ ਜ਼ਮੀਨ, ਨਾ ਉਪਰ ਚਾਰੇ ਪਾਸੇ ਫੈਲੀ ਧੁੰਧ, ਨਾ ਸਾਹਮਣੇ ਦਾ ਤਲਾ ਤੇ ਨਾ ਇਹ ਦੁਨੀਆਂ। ਉਹ ਬਸ ਆਪਣੇ ਨੇੜੇ ਵਰਤਮਾਨ ਵੇਖ ਰਿਹਾ ਸੀ।

ਦੋਸਤ ਨੇ ਆਵਾਜ਼ ਦਿੱਤੀ–"ਏ!"

ਉਸ ਦੀਆਂ ਸੁੰਞੀਆਂ ਅੱਖਾਂ ਅੱਡੀਆਂ ਗਈਆਂ।

"ਦੁਨੀਆਂ ਸੌਂ ਗਈ ਏ, ਤੂੰ ਕਿਉਂ ਫਿਰ ਰਿਹਾ ਹੈਂ?"

ਮੁੰਡਾ ਚੁੱਪ, ਪਰ ਫੇਰ ਵੀ ਖੜਾ ਰਿਹਾ।

"ਕਿੱਥੇ ਸੌਏਂਗਾ ?"

"ਇਥੇ ਹੀ ਕਿਧਰੇ।"

"ਕਲ ਕਿੱਥੇ ਸੁੱਤਾ ਸੀ ?"

"ਦੁਕਾਨ ਤੇ।"

"ਅਜ ਉਥੇ ਕਿਉਂ ਨਹੀਂ ?"

"ਨੌਕਰੀ ਤੋਂ ਹਟਾ ਦਿੱਤਾ ਗਿਆ।"

"ਨੌਕਰੀ ਕੀ ਸੀ ?"

"ਸਭ ਕੰਮ, ਇਕ ਰੁਪਿਆ ਤੇ ਜੂਠਾ ਖਾਣਾ।

"ਫੇਰ ਨੌਕਰੀ ਕਰੇਂਗਾ ?"

"ਹਾਂ।"

"ਅਜ ਕੀ ਖਾਣਾ ਖਾਧਾ ?"

"ਕੁਝ ਨਹੀਂ।"

"ਹੁਣ ਖਾਣ ਨੂੰ ਮਿਲੇਗਾ ?"

"ਨਹੀਂ ਮਿਲੇਗਾ।"

"ਇਸੇ ਤਰ੍ਹਾਂ ਸੌਂ ਜਾਏਂਗਾ ?"

"ਹਾਂ।"

"ਕਿਥੇ ?"

"ਇਥੇ ਹੀ ਕਿਧਰੇ।"

"ਇਨ੍ਹਾਂ ਕਪੜਿਆਂ ਵਿੱਚ ਹੀ ?"

— —

ਬੱਚਾ ਫੇਰ ਅੱਖਾਂ ਨਾਲ ਕੁਝ ਕਹਿ ਕੇ ਚੁੱਪ ਹੋ ਗਿਆ। ਉਸ ਦੀਆਂ

ਅੱਖਾਂ ਜਿਵੇਂ ਕਹਿ ਰਹੀਆਂ ਸਨ, "ਇਹ ਵੀ ਕਿੰਨਾ ਮੂਰਖਤਾ ਭਰਿਆ ਸਵਾਲ ਹੈ।"

"ਮਾਂ ਬਾਪ ਹਨ ?"

"ਹਾਂ।"

"ਕਿਥੇ ?"

"ਪੰਦਰਾਂ ਕੋਹ ਦੂਰ ਪਿੰਡ ਵਿੱਚ।"

"ਤੂੰ ਭੱਜ ਆਇਆ ?"

"ਹਾਂ।"

"ਕਿਉਂ ?"

"ਮੇਰੇ ਕਈ ਭੈਣ ਭਰਾ ਹਨ, ਸੋ ਭੱਜ ਆਇਆ। ਉਥੇ ਕੰਮ ਨਹੀਂ, ਰੋਟੀ ਨਹੀਂ। ਪਿਓ ਭੁੱਖਾ ਰਹਿੰਦਾ ਸੀ, ਮਾਂ ਭੁੱਖੀ ਰਹਿੰਦੀ ਸੀ, ਰੋਂਦੀ ਸੀ, ਸੋ ਭੱਜ ਆਇਆ। ਇਕ ਸਾਥੀ ਹੋਰ ਸੀ। ਉਸੇ ਪਿੰਡ ਦਾ ਸੀ, ਮੇਰੇ ਤੋਂ ਵੱਡਾ। ਦੋਵੇਂ ਇਕੱਠੇ ਇਥੇ ਆਏ ਸਾਂ। ਹੁਣ ਉਹ ਨਹੀਂ ਹੈ।"

"ਕਿੱਥੇ ਗਿਆ ?"

"ਮਰ ਗਿਆ।"

ਬਸ ਛੋਟੀ ਜਿਹੀ ਉਮਰ ਵਿੱਚ ਹੀ ਇਸ ਦੀ ਮੌਤ ਨਾਲ ਪਹਿਚਾਣ ਹੋ ਗਈ। ਮੈਨੂੰ ਹੈਰਾਨੀ ਹੋਈ ਤੇ ਪੁਛਿਆ—"ਮਰ ਗਿਆ !"

"ਹਾਂ ਸਾਹਿਬ ਨੇ ਮਾਰਿਆ, ਮਰ ਗਿਆ।"

"ਚੰਗਾ ਸਾਡੇ ਨਾਲ ਚਲ।"

ਉਹ ਸਾਡੇ ਨਾਲ ਚਲ ਪਿਆ। ਵਾਪਸ ਅਸੀਂ ਵਕੀਲ ਦੋਸਤ ਦੇ ਹੋਟਲ ਪਹੁੰਚੇ।

"ਵਕੀਲ ਸਾਹਿਬ।"



ਵਕੀਲ ਸਾਹਿਬ ਹੋਟਲ ਦੇ ਕਮਰੇ ਤੋਂ ਬਾਹਰ ਆਏ। ਕਸ਼ਮੀਰੀ ਦੁਸ਼ਾਲਾ ਲਪੇਟਿਆ ਹੋਇਆ ਸੀ, ਜੁਰਾਬਾਂ ਪਾਈਆਂ ਹੋਈਆਂ ਤੇ ਪੈਰੀਂ ਚੱਪਲਾਂ ਸਨ। ਆਵਾਜ਼ ਤੋਂ ਕੁਝ ਖਿਝੇ ਹੋਏ ਤੇ ਕੁਝ ਲਾਪਰਵਾਹ ਲੱਗ ਰਹੇ ਸਨ।

"ਓਹੋ ! ਫੇਰ ਤੁਸੀਂ ! ਦਸੋ !"

"ਤੁਹਾਨੂੰ ਨੌਕਰ ਦੀ ਜ਼ਰੂਰਤ ਸੀ ਨਾ, ਵੇਖੋ ਇਹ ਮੁੰਡਾ ਹੈ।"

"ਕਿਥੋਂ ਲਿਆਏ ਹੋ ? ਤੁਸੀਂ ਇਸ ਨੂੰ ਜਾਣਦੇ ਹੋ ?"

"ਜਾਣਦਾ ਹਾਂ—ਇਹ ਬੇਈਮਾਨ ਨਹੀਂ ਹੋ ਸਕਦਾ।"

"ਇਹ ਪਹਾੜੀ ਬੜੇ ਸ਼ੈਤਾਨ ਹੁੰਦੇ ਹਨ। ਬੱਚਾ ਬੱਚਾ ਬੇਈਮਾਨ ਹੁੰਦਾ ਹੈ। ਤੁਸੀਂ ਵੀ ਕਿੰਨੇ ਅਜੀਬ ਹੋ, ਫੜ ਲਿਆਏ ਪਤਾ ਨਹੀਂ ਕਿਥੋਂ—ਲਓ ਜੀ, ਇਹ ਨੌਕਰ ਰੱਖ ਲਓ।"

"ਮੰਨੋ ਵੀ, ਇਹ ਮੁੰਡਾ ਚੰਗਾ ਨਿਕਲੇਗਾ।"

"ਤੁਸੀਂ ਵੀ......ਹਰ ਕਿਸੇ ਨੂੰ ਨੌਕਰ ਬਣਾ ਲਿਆ ਜਾਏ ਤੇ ਅਗਲੇ

ਦਿਨ ਪਤਾ ਨਹੀਂ ਉਹ ਕੀ ਕੀ ਲੈ ਕੇ ਭੱਜ ਜਾਏ।''

"ਤੁਸੀਂ ਮੰਨਦੇ ਹੀ ਨਹੀਂ ਤਾਂ ਮੈਂ ਕੀ ਕਰਾਂ।"

"ਮੰਨਾਂ ਕੀ ਮਿੱਟੀ। ਤੁਸੀਂ ਵੀ........ਚੰਗਾ ਮਜ਼ਾਕ ਕਰਦੇ ਹੋ। ਮੈਂ ਹੁਣ ਸੌਣ ਜਾ ਰਿਹਾ ਹਾਂ।"

ਤੇ ਉਹ ਕਮਰੇ ਵਿੱਚ ਲੱਗੀ ਮੱਛਰਦਾਨੀ ਵਿੱਚ ਝਟਪਟ ਸੌਣ ਚਲੇ ਗਏ।

ਮੁੰਡਾ ਕੁਝ ਰੁਕਿਆ। ਮੈਂ ਉਲਝਣ ਵਿੱਚ ਪੈ ਗਿਆ। ਉਹ ਬੜੀ ਤੇਜ਼ੀ ਨਾਲ ਇਕ ਪਾਸੇ ਵਲ ਚਲ ਪਿਆ ਤੇ ਧੁੰਧ ਵਿੱਚ ਫੇਰ ਨਜ਼ਰ ਨਾ ਆਇਆ। ਅਸੀਂ ਵੀ ਹੋਟਲ ਵਲ ਚਲ ਪਏ। ਹਵਾ ਬੜੀ ਤੇਜ਼ ਸੀ। ਸਾਡੇ ਕੋਟਾਂ ਨੂੰ ਪਾਰ ਕਰ ਕੇ ਅੰਦਰ ਸਰੀਰ ਨੂੰ ਤੀਰ ਵਾਂਗੂ ਲੱਗ ਰਹੀ ਸੀ।

ਕੰਬਦੇ ਹੋਏ ਦੋਸਤ ਨੇ ਕਿਹਾ, "ਬੜੀ ਠੰਡ ਹੈ। ਉਸ ਦੇ ਕੋਲ ਕੋਈ ਕਪੜਾ ਨਹੀਂ- ਕੋਈ ਨਹੀਂ.........।"

"ਇਹ ਦੁਨੀਆਂ ਹੈ ਯਾਰ!" ਮੈਂ ਸਵਾਰਥ ਦੀ ਫ਼ਿਲਾਸਫ਼ੀ ਸੁਣਾਈ, ਚਲੋ ਪਹਿਲਾਂ ਬਿਸਤਰੇ ਵਿੱਚ ਗਰਮ ਹੋ ਲਓ, ਫੇਰ ਕਿਸੇ ਦੂਜੇ ਦੀ ਚਿੰਤਾ ਕਰਨਾ।"

ਮਿੱਤਰ ਨੇ ਉਦਾਸ ਹੋ ਕੇ ਕਿਹਾ, "ਸਵਾਰਥ ? ਲਾਚਾਰੀ ਕਹੋ, ਜਾਂ ਬੇਦਰਦੀ।"

ਦੂਜੇ ਦਿਨ ਉਹ ਮੁੰਡਾ ਠੀਕ ਵਕਤ ਤੇ ਸਾਡੇ ਹੋਟਲ ਵਿੱਚ ਨਹੀਂ ਆਇਆ। ਅਸੀਂ ਆਪਣੀ ਨੈਨੀਤਾਲ ਦੀ ਸੈਰ ਖ਼ੁਸ਼ੀ ਖ਼ੁਸ਼ੀ ਖ਼ਤਮ ਕਰ ਕੇ ਚਲਣ ਵਾਲੇ ਸੀ। ਉਸ ਮੁੰਡੇ ਦੀ ਉਮੀਦ ਵਿੱਚ ਬੈਠੇ ਰਹਿਣ ਦੀ ਅਸੀਂ ਕੋਈ ਜ਼ਰੂਰਤ ਨਾ ਸਮਝੀ।

ਮੋਟਰ ਵਿੱਚ ਸਵਾਰ ਹੁੰਦਿਆਂ ਹੀ ਖ਼ਬਰ ਮਿਲੀ—ਪਿਛਲੀ ਰਾਤ ਇਕ ਪਹਾੜੀ ਮੁੰਡਾ, ਸੜਕ ਦੇ ਕਿਨਾਰੇ— ਦਰਖ਼ਤ ਥੱਲੇ ਠੰਡ ਨਾਲ

ਮਰ ਗਿਆ।

ਮਰਨ ਲਈ ਉਸ ਨੂੰ ਉਹ ਹੀ ਥਾਂ, ਉਹ ਹੀ ਦਸ ਸਾਲ ਦੀ ਉਮਰ ਤੇ ਉਹ ਹੀ ਕਾਲੀ ਖਿਗੜੀਆਂ ਵਾਲੀ ਕਮੀਜ਼ ਮਿਲੀ। ਆਦਮੀਆਂ ਦੀ ਦੁਨੀਆਂ ਨੇ ਬਸ ਇਹ ਹੀ ਉਸ ਦੇ ਕੋਲ ਛਡਿਆ ਸੀ।

ਪਰ ਦਸਣ ਵਾਲਿਆਂ ਨੇ ਦਸਿਆ ਕਿ ਗ਼ਰੀਬ ਦੇ ਮੂੰਹ ਤੇ, ਛਾਤੀ, ਹੱਥਾਂ ਤੇ ਪੈਰਾਂ ਤੇ, ਬਰਫ਼ ਦੀ ਹਲਕੀ ਜਿਹੀ ਤਹਿ ਜੱਮ ਗਈ ਸੀ, ਜਿਵੇਂ ਦੁਨੀਆਂ ਦੀ ਬੇਹਯਾਈ ਢੱਕਣ ਲਈ ਕੁਦਰਤ ਨੇ ਲਾਸ਼ ਲਈ ਸਫ਼ੇਦ ਤੇ ਠੰਢੇ ਕਫਨ ਦਾ ਪਰਬੰਧ ਕਰ ਦਿਤਾ ਸੀ।

ਸਭ ਕੁਝ ਸੁਣਿਆ ਤੇ ਸੋਚਿਆ—"ਆਪਣਾ ਆਪਣਾ ਭਾਗ !"

## ਅਭਿਆਸ

I. ਦੱਸੋ ਭਲਾ :—

1. ਨੈਨੀਤਾਲ ਦੀ ਸ਼ਾਮ ਦਾ ਵਰਨਣ ਕਰੋ।
2. ਉਹ ਮੁੰਡਾ ਘਰੋਂ ਕਿਉਂ ਭੱਜ ਆਇਆ ?
3. ਵਕੀਲ ਸਾਹਿਬ ਨੇ ਉਸ ਮੁੰਡੇ ਨੂੰ ਨੌਕਰ ਕਿਉਂ ਨਾ ਰਖਿਆ ?
4. ਮੁੰਡਾ ਕਿਉਂ ਮਰ ਗਿਆ ?

II. ਵਾਕ ਬਣਾਓ—

ਇਰਾਦਾ, ਛੁਟਕਾਰਾ, ਸੂਰਤ, ਮੂਰਖਤਾ, ਦੁਸ਼ਾਲਾ, ਸ਼ੈਤਾਨ, ਮਜ਼ਾਕ, ਉਲਝਣ, ਸਵਾਰਥ, ਲਾਚਾਰੀ, ਬੇਦਰਦੀ, ਬੇਹਯਾਈ, ਥਿਗੜੀਆਂ ਪਰਬੰਧ।

III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

IV. ਤੁਹਾਡੇ ਵਿਚਾਰ ਵਿੱਚ ਕਹਾਣੀ ਦਾ ਇਹ ਸਿਰਲੇਖ ਠੀਕ ਹੈ ?

V. 1. ਅਗੇਤਰ ਕੀ ਹੁੰਦਾ ਹੈ ? ਕੁਝ ਉਦਾਹਰਣਾਂ ਨਾਲ ਦਸੋ।

'ਉਪ' ਅਤੇ 'ਅਨ' ਅਗੇਤਰ ਲਗਾ ਕੇ ਤਿੰਨ ਤਿੰਨ ਸ਼ਬਦ ਬਣਾਓ।

2. ਲਿੰਗ ਬਦਲੋ—ਧੋਬੀ, ਹਰਨ, ਕੁੰਡਾ, ਬੇਗਮ, ਮਰਦ।

# ਬਹਾਨੇ ਬਾਜ਼ੀ

ਮੈਂ ਬੜੀ ਕੋਸ਼ਿਸ਼ ਕੀਤੀ ਕਿ ਕਿਸੇ ਨਾ ਕਿਸੇ ਬਹਾਨੇ ਬਾਜ਼ੀ ਤੋਂ ਕੰਮ ਲਵਾਂ ਤੇ ਐਸਾ ਕੁਝ ਕਰਾਂ ਕਿ ਤੁਸੀਂ ਵੀ ਸੋਚਣ ਲੱਗੋ ਕਿ ਬਹਾਨੇ ਬਾਜ਼ੀ ਇਸ ਨੂੰ ਕਹਿੰਦੇ ਹਨ, ਪਰ ਕੋਈ ਵੀ ਬਹਾਨੇ ਬਾਜ਼ੀ ਮੇਰੇ ਕੰਮ ਨਾ ਆਈ, ਪਤਾ ਨਹੀਂ ਕਿਉਂ ?

ਬੀੜੀ ਤੇ ਸਿਗਰੇਟ ਵਿਚ ਜਿਵੇਂ ਜ਼ਿਆਦਾ ਫ਼ਰਕ ਨਹੀਂ, ਅਜ ਕਲ ਦੇ ਵਪਾਰ ਤੇ ਕਾਲੇ ਬਾਜ਼ਾਰ ਵਿੱਚ ਜਿਸ ਤਰ੍ਹਾਂ ਬਹੁਤ ਫ਼ਰਕ ਨਹੀਂ, ਉਸੇ ਤਰ੍ਹਾਂ ਝੂਠ ਬੋਲਣ ਤੇ ਬਹਾਨੇ ਬਾਜ਼ੀ ਵਿੱਚ ਬਹੁਤ ਫ਼ਰਕ ਨਹੀਂ। ਦੋਵੇਂ ਹੀ ਚੀਜ਼ਾਂ ਮੈਨੂੰ ਖ਼ਾਸ ਤੌਰ ਤੇ ਪਸੰਦ ਨਹੀਂ—ਇਕ ਸਿਗਰੇਟ ਪੀਣਾ ਤੇ ਦੂਜਾ ਝੂਠ ਬੋਲਣਾ।

ਜਿਸ ਤਰ੍ਹਾਂ ਜੀਵਨ ਦੇ ਹਰ ਖੇਤਰ ਵਿੱਚ ਧਾਤ ਦਾ ਰੁਪਿਆ ਤੇ ਕਾਗ਼ਜ਼ ਦੇ ਨੋਟ ਦੋਵੇਂ ਚਲਦੇ ਹਨ, ਉਸੇ ਤਰ੍ਹਾਂ ਹੀ ਜੀਵਨ ਦੇ ਹਰ ਖੇਤਰ ਵਿੱਚ ਬਹਾਨੇ ਬਾਜ਼ੀ ਤੇ ਝੂਠ ਦੋਵੇਂ ਹੀ ਕਾਫ਼ੀ ਚਲਦੇ ਹਨ।

ਤੁਸੀਂ ਵਿਦਿਆਰਥੀ ਹੋ। ਆਪਣੇ ਸਾਥੀ ਵਿਦਿਆਰਥੀਆਂ ਨਾਲ ਕਿਸ ਕਿਸ ਤਰ੍ਹਾਂ ਬਹਾਨੇ ਬਾਜ਼ੀ ਤੋਂ ਕੰਮ ਲੈਂਦੇ ਹੋ ? ਚੀਜ਼ ਤੁਹਾਡੀ ਹੈ, ਤੁਸੀਂ ਦੇਣਾ ਨਹੀਂ ਚਾਹੁੰਦੇ। ਤੁਸੀਂ ਬੜੇ ਮਜ਼ੇ ਨਾਲ ਕਹਿ ਦੇਂਦੇ ਹੋ, ਇਹ ਚੀਜ਼ ਮੇਰੀ ਨਹੀਂ, ਕਿਸੇ ਦੂਜੇ ਦੀ ਹੈ। ਮੇਰੀ ਹੁੰਦੀ ਤਾਂ ਮੈਂ ਜ਼ਰੂਰ ਦੇ ਦੇਂਦਾ। ਪਰਮਾਤਮਾ ਦੀ ਸਹੁੰ, ਮੈਂ ਜ਼ਰੂਰ ਦੇ ਦੇਂਦਾ।"

ਇਕ ਵਾਰੀ ਕਿਸੇ ਸਾਧਾਰਨ ਵਿਦਿਆਰਥੀ ਨਹੀਂ, ਇਕ ਵੱਡੇ ਅੰਗਰੇਜ਼ ਅਫ਼ਸਰ ਇਸ ਤਰ੍ਹਾਂ ਦੀ ਬਹਾਨੇ ਬਾਜ਼ੀ ਕਰ ਕੇ ਚੱਕਰ ਵਿੱਚ

ਫਸ ਗਏ ਸਨ। ਮੇਰੇ ਇਕ ਮਿੱਤਰ ਹਨ–ਜਿਨ੍ਹਾਂ ਦਾ ਨਾਂ ਮੈਂ ਦੱਸ ਸਕਦਾ ਹਾਂ, ਪਰ ਜੇ ਕਿਧਰੇ ਉਨ੍ਹਾਂ ਨੇ ਇਹ ਲਾਈਨਾਂ ਪੜ੍ਹ ਲਈਆਂ ਤਾਂ ਪਤਾ ਨਹੀਂ ਕੀ ਕਹਿਣ, ਇਸੇ ਲਈ ਨਹੀਂ ਦਸ ਰਿਹਾ–ਪੁਰਾਣੀਆਂ ਮੂਰਤੀਆਂ ਤੇ ਸਿੱਕੇ ਇਕੱਠੇ ਕਰਨ ਦਾ ਉਨ੍ਹਾਂ ਨੂੰ ਬੜਾ ਸ਼ੌਕ ਹੈ। ਉਨ੍ਹਾਂ ਨੇ ਵੇਖਿਆ ਕਿ ਉਨ੍ਹਾਂ ਦੇ ਇਕ ਮਿਲਣ ਵਾਲੇ ਮਿੱਤਰ–ਜਿਹੜੇ ਕਿ ਇਕ ਅੰਗਰੇਜ਼ ਅਫ਼ਸਰ ਸਨ–ਦੇ ਕੋਲ ਇਕ ਬਹੁਤ ਹੀ ਖ਼ੂਬਸੂਰਤ ਮੂਰਤੀ ਹੈ। ਸੋਚਿਆ, ਇਹ ਕਿਸੇ ਨਾ ਕਿਸੇ ਤਰ੍ਹਾਂ ਹਾਸਲ ਕਰਨੀ ਚਾਹੀਦੀ ਹੈ। ਉਹ ਉਸ ਅੰਗਰੇਜ਼ ਅਫ਼ਸਰ ਕੋਲ ਪਹੁੰਚੇ ਤੇ ਇਕ ਤਸਵੀਰ, ਜਿਸ ਦੀ



ਉਨ੍ਹਾਂ ਨੂੰ ਬਿਲਕੁਲ ਵੀ ਜ਼ਰੂਰਤ ਨਹੀਂ ਸੀ, ਮੰਗ ਬੈਠੇ। ਸਾਹਿਬ ਬਹਾਦੁਰ ਬੋਲੇ–"ਕੀ ਕਰਾਂ, ਤੁਸੀਂ ਐਸੀ ਚੀਜ਼ ਮੰਗੀ ਹੈ, ਜਿਹੜੀ ਮੇਰੀ ਨਹੀਂ। ਕੋਈ ਐਸੀ ਚੀਜ਼ ਮੰਗਦੇ ਜੋ ਮੇਰੀ ਹੁੰਦੀ ਤੇ ਮੈਂ ਇਨਕਾਰ ਕਰਦਾ ਤਾਂ ਮੇਰਾ ਕਸੂਰ ਸੀ।' ਮੇਰੇ ਮਿੱਤਰ ਬੜਾ ਉਦਾਸ ਜਿਹਾ ਮੂੰਹ ਬਣਾ ਕੇ ਬੋਲੇ, "ਚੰਗਾ, ਇਹ ਤਸਵੀਰ ਤੁਹਾਡੀ ਨਹੀਂ ਹੈ ਤੇ ਤੁਸੀਂ ਨਹੀਂ ਦੇ ਸਕਦੇ ਤਾਂ ਉਹ ਮੂਰਤੀ ਤਾਂ ਤੁਹਾਡੀ ਹੀ ਹੈ, ਉਹ ਹੀ ਦੇ ਦਿਓ,

ਉਹ ਹੀ ਸਹੀ।" ਸਾਹਿਬ ਬਹਾਦੁਰ ਨੂੰ ਉਹ ਮੂਰਤੀ ਬਹੁਤ ਹੀ ਪਿਆਰੀ ਸੀ, ਪਰ ਹੁਣ ਇਨਕਾਰ ਕਰਦੇ ਤਾਂ ਕਿਸ ਤਰ੍ਹਾਂ। ਤਸਵੀਰ ਤਾਂ ਸ਼ਾਇਦ ਉਨ੍ਹਾਂ ਦੀ ਨਹੀਂ ਸੀ, ਪਰ ਉਸ ਮੂਰਤੀ ਦੇ ਮਾਲਕ ਉਹ ਹੀ ਸਨ। ਉਹ ਆਪਣੀ ਬਹਾਨੇ ਬਾਜ਼ੀ ਦੇ ਚੱਕਰ ਵਿੱਚ ਫਸ ਗਏ ਸਨ। ਮੇਰੇ ਮਿੱਤਰ ਨੇ ਆਪਣੀ ਹੁਸ਼ਿਆਰੀ ਨਾਲ ਸਾਹਿਬ ਬਹਾਦੁਰ ਤੋਂ ਉਹ ਮੂਰਤੀ ਹਾਸਲ ਕਰ ਲਈ।

ਉਹ ਕਿਹੜਾ ਵਿਦਿਆਰਥੀ ਹੋਵੇਗਾ, ਜਿਸ ਨੇ ਵਿਦਿਆਰਥੀ ਜੀਵਨ ਵਿੱਚ ਬਹਾਨੇ ਬਾਜ਼ੀ ਤੋਂ ਕੰਮ ਨਾ ਲਿਆ ਹੋਵੇ। ਸਕੂਲ ਵਿੱਚ 'ਲੇਟ' ਹੋ ਗਏ ਤਾਂ ਬਹਾਨੇ ਬਾਜ਼ੀ, ਗ਼ੈਰ ਹਾਜ਼ਰ ਹੋ ਗਏ ਤਾਂ ਬਹਾਨੇ ਬਾਜ਼ੀ, ਛੁਟੀ ਦੀ ਜ਼ਰੂਰਤ ਹੋਈ ਤਾਂ ਬਹਾਨੇ ਬਾਜ਼ੀ, ਪਾਠ ਯਾਦ ਨਹੀਂ ਹੋਇਆ ਤਾਂ ਬਹਾਨੇ ਬਾਜ਼ੀ। ਤੇ ਬਹਾਨੇ ਬਾਜ਼ੀ ਵਿੱਚ ਪੇਟ ਦਰਦ ਤੋਂ ਲੈ ਕੇ ਮਾਂ ਦੀ ਬੀਮਾਰੀ ਤਕ ਸਭ ਸ਼ਾਮਲ ਹਨ।

ਇਹ ਨਾ ਪੁਛ ਬੈਠਣਾ ਕਿ ਝੂਠ ਤੇ ਬਹਾਨੇ ਬਾਜ਼ੀ ਵਿੱਚ ਫੇਰ ਫ਼ਰਕ ਹੀ ਕੀ ਹੈ? ਫ਼ਰਕ ਹੈ ਪਰ ਬਹੁਤ ਮਾਮੂਲੀ। ਸਿੱਧੀ ਸਾਦੀ ਤੇ ਜੋ ਗਲ ਯਥਾਰਥ ਨਾ ਹੋਏ, ਉਸ ਦਾ ਨਾਂ ਝੂਠ ਹੈ, ਤੇ ਕਲਾਪੂਰਨ ਝੂਠ ਦਾ ਨਾਂ ਬਹਾਨੇ ਬਾਜ਼ੀ ਹੈ। ਝੂਠ ਬੋਲਣ ਵਿੱਚ ਜੇ ਹਿੰਮਤ ਦੀ ਖ਼ਾਸ ਜ਼ਰੂਰਤ ਹੈ ਤਾਂ ਬਹਾਨੇ ਬਾਜ਼ੀ ਵਿੱਚ ਹੁਸ਼ਿਆਰੀ ਦੀ। ਮੂਰਖ ਆਦਮੀ ਝੂਠ ਬੋਲ ਸਕਦਾ ਹੈ, ਪਰ ਬਹਾਨਾ ਨਹੀਂ ਬਣਾ ਸਕਦਾ। ਝੂਠ ਬੋਲਣਾ ਕਿਸੇ ਕਿਤਾਬ ਦੇ ਅਨੁਵਾਦ ਕਰਨ ਜਿਹਾ ਥੋੜਾ ਆਸਾਨ ਕੰਮ ਹੈ, ਪਰ ਬਹਾਨੇ ਬਾਜ਼ੀ ਮੂਲ ਰਚਨਾ ਦੀ ਤਰ੍ਹਾਂ ਮੁਸ਼ਕਿਲ। ਇਹ ਦੂਜੀ ਗਲ ਹੈ ਕਿ ਇਕ ਆਦਮੀ ਲਈ ਇਕ ਕੰਮ ਆਸਾਨ ਹੁੰਦਾ ਹੈ ਤੇ ਦੂਜੇ ਲਈ ਦੂਜਾ।

ਝੂਠ ਤੇ ਬਹਾਨੇ ਬਾਜ਼ੀ, ਦੋਹਾਂ ਵਿੱਚ ਫੜੇ ਜਾਣ ਦਾ ਖ਼ਤਰਾ ਬਰਾਬਰ ਹੈ ਤੇ ਅਕਲਮੰਦ ਆਦਮੀ ਦੋਹਾਂ ਤੋਂ ਪਰਹੇਜ਼ ਕਰਦਾ ਹੈ।

ਅਜ ਦੇ ਜ਼ਮਾਨੇ ਵਿੱਚ ਤੁਸੀਂ ਕੋਈ ਵੀ ਹੋ, ਬਹਾਨੇ ਬਾਜ਼ੀ ਤੁਹਾਡਾ

ਪਿੱਛਾ ਕਰੇਗੀ ਹੀ। ਤੁਸੀਂ ਲੇਖਕ ਹੋ ਤੇ ਤੁਹਾਡੇ ਸੰਪਾਦਕ ਮਿੱਤਰ ਤੁਹਾਨੂੰ ਲੇਖ ਲਿਖਣ ਲਈ ਪਰੇਸ਼ਾਨ ਕਰਦੇ ਹਨ। ਤੁਸੀਂ ਉਸ ਖ਼ਾਸ ਅਖ਼ਬਾਰ ਲਈ ਲੇਖ ਲਿਖਣਾ ਨਹੀਂ ਚਾਹੁੰਦੇ। ਕਾਰਨ ਸਾਫ਼ ਹੈ। ਉਸ ਅਖ਼ਬਾਰ ਵਿੱਚ ਜੇ ਲੇਖ ਛਪਦਾ ਹੈ ਤਾਂ ਤੁਹਾਨੂੰ ਉਸ ਅਖ਼ਬਾਰ ਦੀ ਉਹ ਕਾਪੀ, ਜਿਸ ਵਿੱਚ ਤੁਹਾਡਾ ਲੇਖ ਛਪਿਆ ਹੈ, ਮਿਲਣ ਦੀ ਉਮੀਦ ਨਹੀਂ, ਇਨਾਮ ਦੀ ਵੀ ਉਮੀਦ ਨਹੀਂ। ਮਿਲਦਾ ਹੈ ਤਾਂ ਘਟ ਮਿਲਦਾ ਹੈ। ਕਈ ਵਾਰੀ ਮੰਗਣ ਤੇ ਮਿਲਦਾ ਹੈ। ਤਦ ਤੁਸੀਂ ਉਸ ਅਖ਼ਬਾਰ ਲਈ ਲੇਖ ਨਹੀਂ ਲਿਖਦੇ। ਤੇ ਉਪਰ ਲਿਖੇ ਕਾਰਨਾਂ ਕਰ ਕੇ ਕਿਸੇ ਵੀ ਕਾਰਨ ਨੂੰ ਪ੍ਰਗਟ ਨਾ ਕਰ ਕੇ ਤੁਸੀਂ ਕੰਮ ਵਿੱਚ ਰੁਝੇ ਹੋਣ ਦਾ ਬਹਾਨਾ ਕਰ ਕੇ ਉਸ ਸੰਪਾਦਕ ਮਿੱਤਰ ਤੋਂ ਛੁਟਕਾਰਾ ਪਾ ਲੈਂਦੇ ਹੋ।

ਤੁਸੀਂ ਸੰਪਾਦਕ ਹੋ। ਤੁਹਾਡੇ ਕੋਲ ਲੇਖ ਆਉਂਦੇ ਹਨ, ਐਸੇ ਕਿ ਛਾਪਣ ਤੋਂ ਪਹਿਲਾਂ ਜਿਨ੍ਹਾਂ ਦਾ ਸੰਪਾਦਨ ਜ਼ਰੂਰੀ ਹੈ। ਇਹ ਮਿਹਨਤ ਦਾ ਕੰਮ ਹੈ, ਕੌਣ ਕਰੇ? ਤੁਸੀਂ ਵਾਪਸ ਕਰ ਦੇਂਦੇ ਹੋ, ਜਗ੍ਹਾ ਦੀ ਕਮੀ ਦਾ ਬਹਾਨਾ ਕਰ ਕੇ। ਕਿਸੇ ਵਿਸ਼ੇਸ਼ੱਗ ਦਾ ਲਿਖਿਆ ਖ਼ਾਸ ਲੇਖ ਆਉਂਦਾ ਹੈ। ਤੁਸੀਂ ਸੰਪਾਦਕ ਹੋ ਤਾਂ ਕੀ ਹੋਇਆ। ਤੁਹਾਡੀ ਸਮਝ ਵਿੱਚ ਪੂਰਾ ਨਹੀਂ ਆਉਂਦਾ। ਤੁਸੀਂ ਵਾਪਸ ਕਰ ਦੇਂਦੇ ਹੋ। ਜਗ੍ਹਾ ਦੀ ਕਮੀ ਦਾ ਬਹਾਨਾ ਕਰ ਕੇ। ਤੁਹਾਡੇ ਅਖ਼ਬਾਰ ਵਿੱਚ ਤੁਹਾਡੇ ਮਿਲਣ ਵਾਲੇ ਮਿੱਤਰਾਂ ਦੀਆਂ ਰਚਨਾਵਾਂ ਲਈ ਜਗ੍ਹਾ ਦੀ ਕਮੀ ਕਦੇ ਨਹੀਂ ਰਹਿੰਦੀ। ਜਗ੍ਹਾ ਦੀ ਕਮੀ ਰਹਿੰਦੀ ਹੈ ਉਨ੍ਹਾਂ ਲਈ, ਜਿਨ੍ਹਾਂ ਨੂੰ ਤੁਸੀਂ ਜਾਣਦੇ ਨਹੀਂ ਤੇ ਉਨ੍ਹਾਂ ਲੋਕਾਂ ਦੀਆਂ ਰਚਨਾਵਾਂ ਦੇ ਲਈ ਜੋ ਸਿਰਫ਼ ਲਿਖਣ ਦੇ ਸਹਾਰੇ ਜੀਉਂਦੇ ਹਨ ਤੇ ਕਲਮ ਘਸਾਉਣ ਦੀ ਮਜ਼ਦੂਰੀ ਮੰਗਦੇ ਹਨ।

ਲੇਖਕ ਤੇ ਸੰਪਾਦਕ ਹੀ ਆਪਸ ਵਿੱਚ ਬਹਾਨੇ ਬਾਜ਼ੀ ਨਹੀਂ ਕਰਦੇ। ਸਾਰੇ ਕਰਦੇ ਹਨ। ਘਰ ਵਿੱਚ ਕਰਦੇ ਹਨ, ਘਰ ਦੇ ਬਾਹਰ ਕਰਦੇ ਹਨ। ਬੋਧ ਸਾਹਿਤ ਵਿੱਚ ਬਹਾਨੇ ਬਾਜ਼ੀ ਦੀ ਇਕ

ਬੜੀ ਦਿਲਚਸਪ ਕਹਾਣੀ ਹੈ।

ਪੁਰਾਣੇ ਜ਼ਮਾਨੇ ਵਿੱਚ ਬਨਾਰਸ ਵਿੱਚ ਬ੍ਰਹਮਦੱਤ ਰਾਜ ਕਰਦਾ ਸੀ। ਉਸ ਵਕਤ ਬਨਾਰਸ ਵਿੱਚ ਇਕ ਮਸ਼ਹੂਰ ਆਚਾਰੀਆ ਹੋਏ। ਅਕਸਰ ਲੋਕ ਆ ਕੇ ਉਨ੍ਹਾਂ ਤੋਂ ਵਿਦਿਆ ਸਿਖਦੇ ਸਨ।

ਇਕ ਬ੍ਰਾਹਮਣ ਨੇ ਆਚਾਰੀਆ ਕੋਲ ਚਾਰ ਵੇਦ ਤੇ ਅਠਾਰਾਂ ਵਿਦਿਆਵਾਂ ਸਿਖੀਆਂ। ਉਹ ਬਨਾਰਸ ਵਿੱਚ ਹੀ ਰਹਿੰਦਾ ਸੀ। ਦਿਨ ਵਿੱਚ ਦੋ ਤਿੰਨ ਵਾਰੀ ਆਚਾਰੀਆ ਕੋਲ ਆਉਂਦਾ ਸੀ।

ਇਕ ਵਾਰੀ ਇਕ ਹਫ਼ਤੇ ਦੇ ਬਾਦ ਆਇਆ। ਉਨ੍ਹਾਂ ਨੇ ਪੁਛਿਆ, "ਬ੍ਰਾਹਮਣ ਦੇਵਤਾ! ਬਹੁਤ ਦਿਨਾਂ ਤੋਂ ਦਿਖਾਈ ਨਹੀਂ ਦਿੱਤੇ?"

"ਆਚਾਰੀਆ, ਮੇਰੀ ਪਤਨੀ ਬੀਮਾਰ ਹੈ। ਸੋ ਮੈਂ ਉਸ ਨੂੰ ਘਿਓ, ਤੇਲ ਤੇ ਚੰਗਾ ਖਾਣਾ ਖੁਆਉਂਦਾ ਹਾਂ। ਉਸ ਦਾ ਸਰੀਰ ਮੋਟਾ ਹੋ ਗਿਆ ਹੈ। ਚਮੜੀ ਤੇ ਨਿਖਾਰ ਆ ਗਿਆ ਹੈ। ਪਰ ਰੋਗ ਦਾ ਅੰਤ ਹੁੰਦਾ ਨਜ਼ਰ ਨਹੀਂ ਆਉਂਦਾ। ਸੋ ਮੈਂ ਉਸ ਦੀ ਸੇਵਾ ਵਿੱਚ ਹੀ ਲੱਗਾ ਰਹਿੰਦਾ ਹਾਂ। ਇਸ ਲਈ ਇਥੇ ਆਉਣ ਦੀ ਫੁਰਸਤ ਨਹੀਂ ਮਿਲਦੀ।"

ਅਸਲ ਵਿੱਚ ਉਹ ਔਰਤ ਬੜੀ ਚਲਾਕ ਸੀ। ਕੁਝ ਕੰਮ ਨਾ ਕਰ ਕੇ ਬੀਮਾਰੀ ਦਾ ਬਹਾਨਾ ਕਰ ਕੇ ਲੇਟੀ ਰਹਿੰਦੀ ਤੇ ਬੁੜਬੁੜ ਕਰਦੀ ਰਹਿੰਦੀ।

ਬ੍ਰਾਹਮਣ ਉਸ ਤੋਂ ਪੁਛਦਾ, "ਭਲੀਏ ਲੋਕੇ! ਤੈਨੂੰ ਕੀ ਤਕਲੀਫ਼ ਹੈ?"

"ਮੈਨੂੰ ਹਵਾ ਚੰਗੀ ਨਹੀਂ ਲਗਦੀ।"

"ਤਾਂ ਤੈਨੂੰ ਕੀ ਕੀ ਚਾਹੀਦਾ ਹੈ?"

"ਚੰਗੇ ਚੋਖੇ, ਮਿੱਠੇ ਤੇ ਸਵਾਦੀ ਖਾਣੇ।"

ਜੋ ਜੋ ਉਹ ਖਾਣ ਨੂੰ ਮੰਗਦੀ, ਬ੍ਰਾਹਮਣ ਲਿਆ ਲਿਆ ਕੇ ਦੇ ਦੇਂਦਾ। ਉਸ ਦੇ ਸਭ ਕੰਮ ਕਰਦਾ। ਪਰ ਉਹ ਬ੍ਰਾਹਮਣ ਦੇ ਆਉਣ ਦੇ ਵਕਤ ਲੇਟ ਜਾਂਦੀ ਤੇ ਜਦੋਂ ਉਹ ਬਾਹਰ ਚਲਾ ਜਾਂਦਾ, ਮੌਜ ਕਰਦੀ।

ਆਚਾਰੀਆ ਨੇ ਸਮਝ ਲਿਆ ਕਿ ਉਹ ਇਸ ਨੂੰ ਧੋਖਾ ਦੇ ਕੇ ਲੇਟੀ ਰਹਿੰਦੀ ਹੈ। ਇਸ ਲਈ ਉਨ੍ਹਾਂ ਨੇ ਕਿਹਾ, "ਅਜ ਤੋਂ ਤੂੰ ਉਸ ਨੂੰ ਘਿਓ ਨਾ ਦੇ। ਉਸ ਨੂੰ ਤ੍ਰਿਫਲਾ ਤੇ ਪੰਜ ਤਰ੍ਹਾਂ ਦੇ ਕੌੜੇ ਪੱਤਿਆਂ ਦਾ ਕਾਹੜਾ ਬਣਾ। ਜਦੋਂ ਦਵਾਈ ਤਿਆਰ ਹੋ ਜਾਏ ਤਾਂ ਉਸ ਨੂੰ ਸਾਫ਼ ਭਾਂਡੇ ਵਿੱਚ ਪਾ ਕੇ ਤੇ ਹੱਥ ਵਿੱਚ ਰੱਸੀ ਜਾਂ ਸੋਟੀ ਲੈ ਕੇ ਕਹੀਂ, 'ਤੇਰੇ ਰੋਗ ਦੀ ਇਹ ਠੀਕ ਦਵਾਈ ਹੈ। ਜਾਂ ਤਾਂ ਇਹ ਪੀ, ਨਹੀਂ ਤਾਂ ਜਿਹੋ ਜਿਹਾ ਖਾਣਾ ਤੂੰ ਖਾਂਦੀ ਹੈਂ ਉਸ ਦੇ ਮੁਤਾਬਕ ਕੰਮ ਕਰ', ਤੇ ਜੇ ਨਾ ਮੰਨੇ ਤਾਂ ਰੱਸੀ ਜਾਂ ਸੋਟੀ ਨਾਲ ਮਾਰ ਕੇ ਤੇ ਵਾਲਾਂ ਤੋਂ ਫੜ ਕੇ ਖਿੱਚੀਂ। ਖਿੱਚ ਕੇ ਮਾਰੀਂ। ਉਸੇ ਵੇਲੇ ਉਠ ਕੇ ਕੰਮ ਕਰਨ ਲੱਗ ਪਵੇਗੀ।"

ਉਹ ਆਚਾਰੀਆ ਦੇ ਕਹਿਣ ਦੇ ਮੁਤਾਬਕ ਦਵਾਈ ਬਣਾ ਕੇ ਲੈ ਗਿਆ। ਕਹਿਣ ਲੱਗਾ, "ਇਹ ਦਵਾਈ ਪੀ।"

"ਇਹ ਦਵਾਈ ਤੁਹਾਨੂੰ ਕਿਸ ਨੇ ਦੱਸੀ?"

"ਆਚਾਰੀਆ ਨੇ।"

"ਇਸ ਨੂੰ ਲੈ ਜਾਓ, ਮੈਂ ਨਹੀਂ ਪੀਵਾਂਗੀ।"

ਬ੍ਰਾਹਮਣ ਨੇ ਕਿਹਾ, "ਤੂੰ ਸਚਮੁਚ ਆਪਣੀ ਮਰਜ਼ੀ ਨਾਲ ਨਹੀਂ ਪੀਏਂਗੀ।" ਉਹ ਸੋਟੀ ਲੈ ਕੇ ਬੋਲਿਆ, "ਜਾਂ ਤਾਂ ਰੋਗ ਦੇ ਮੁਤਾਬਕ ਦਵਾਈ ਪੀ ਤੇ ਜਾਂ ਚੰਗਾ ਚੋਖਾ ਖਾਣ ਦੇ ਮੁਤਾਬਕ ਕੰਮ ਕਰ।"

ਬ੍ਰਾਹਮਣ ਦੇ ਇਸ ਤਰ੍ਹਾਂ ਕਹਿਣ ਤੇ ਉਸ ਨੇ ਸੋਚਿਆ, ਹੁਣ ਆਚਾਰੀਆ ਦਾ ਧਿਆਨ ਮੇਰੇ ਵਲ ਪੈ ਗਿਆ ਹੈ । ਆਚਾਰੀਆ ਨੂੰ ਮੇਰੇ ਕੁਲੱਛਣ ਦਾ ਪਤਾ ਲੱਗ ਗਿਆ ਹੈ। ਹੁਣ ਮੈਂ ਇਸ ਨੂੰ ਧੋਖਾ ਨਹੀਂ ਦੇ ਸਕਦੀ। ਉਠ ਕੇ ਕੰਮ ਕਰਨਾ ਹੀ ਪਵੇਗਾ ।

ਆਖ਼ਰ ਆਦਮੀ ਬਹਾਨੇ ਬਾਜ਼ੀ, ਜਿਹੜਾ ਝੂਠ ਦਾ ਹੀ ਇਕ ਕਲਾਪੂਰਨ ਹਿੱਸਾ ਹੈ, ਕਿਉਂ ਕਰਦਾ ਹੈ? ਆਪਣੀ ਨਾਸਮਝੀ ਕਰ ਕੇ, ਲਾਲਚ ਦੇ ਕਾਰਨ ਜਾਂ ਡਰ ਕਰ ਕੇ?

ਆਦਮੀ ਸਮਝਦਾ ਹੈ ਕਿ ਬਹਾਨੇ ਬਾਜ਼ੀ ਨਾਲ—ਕੰਮ ਨਾ ਕਰ ਕੇ—ਕੰਮ ਕਰਨ ਦਾ ਨਾਟਕ ਕਰਨ ਮਾਤਰ ਨਾਲ ਕੰਮ ਚਲ ਜਾਂਦਾ ਹੈ। ਦੂਜੇ ਪਾਸੇ ਵੇਖਣ ਵਾਲਾ ਆਦਮੀ ਇਕ ਦਮ ਅੰਨ੍ਹਾ ਹੋਵੇ ਤਾਂ ਸਚਮੁਚ ਕੁਝ ਦੇਰ ਲਈ ਕੰਮ ਚਲ ਵੀ ਜਾਂਦਾ ਹੈ। ਪਰ ਕੰਮ ਨਾ ਕਰਨ ਨਾਲ ਤਾਂ ਕੰਮ ਹੁੰਦਾ ਹੀ ਨਹੀਂ ਤੇ ਜਲਦੀ ਜਾਂ ਦੇਰ ਨਾਲ ਨਿਕੰਮੇ ਆਦਮੀ ਦੀ ਪੋਲ ਤਾਂ ਖੁਲ੍ਹ ਹੀ ਜਾਂਦੀ ਹੈ। ਜੇ ਆਦਮੀ ਨੂੰ ਇੰਨੀ ਮਾਮੂਲੀ ਜਿਹੀ ਗਲ ਸਮਝ ਆ ਜਾਏ ਤਾਂ ਮੈਂ ਸਮਝਦਾ ਹਾਂ ਕਿ ਆਦਮੀ ਨੂੰ ਬਹਾਨੇ ਬਾਜ਼ੀ ਤੋਂ ਛੁਟਕਾਰਾ ਮਿਲ ਸਕਦਾ ਹੈ।

ਕੁਦਰਤ ਨੇ ਸਿਰਫ਼ ਆਦਮੀ ਨੂੰ ਹੀ ਜਨਮ ਨਹੀਂ ਦਿੱਤਾ, ਉਸ ਦੇ ਨਾਲ ਉਸ ਦੀਆਂ ਸਰੀਰਕ ਤੇ ਦਿਮਾਗ਼ੀ ਜ਼ਰੂਰਤਾਂ ਨੂੰ ਵੀ ਜਨਮ ਦਿੱਤਾ ਹੈ। ਇਹ ਕਹਿਣਾ ਸਚਮੁਚ ਆਸਾਨ ਨਹੀਂ ਹੈ ਕਿ ਆਦਮੀ ਦੀਆਂ ਅਸਲੀ ਜ਼ਰੂਰਤਾਂ ਕਿਹੜੀਆਂ ਹਨ ਤੇ ਕਿਹੜੀਆਂ ਫਾਲਤੂ। ਜੰਗਲ ਵਿੱਚ ਰਹਿਣ ਵਾਲੇ ਇਕ ਆਦਮੀ ਤੇ ਇਕ ਔਰਤ ਦੀਆਂ ਜਿਹੜੀਆਂ ਜ਼ਰੂਰਤਾਂ ਹਨ, ਬੰਬਈ ਵਿੱਚ ਰਹਿਣ ਵਾਲੇ ਕਿਸੇ ਵੀ ਆਦਮੀ ਦੀਆਂ ਜ਼ਰੂਰਤਾਂ ਤੋਂ ਅਲੱਗ ਹੋਣਗੀਆਂ । ਤਾਂ ਵੀ ਆਪਣੀ ਹਾਲਤ, ਉਮਰ ਆਦਿ ਦੇ ਹਿਸਾਬ ਨਾਲ ਹਰ ਆਦਮੀ ਆਪਣੀਆਂ ਜ਼ਰੂਰਤਾਂ ਦੀ ਇਕ ਹੱਦ ਬਣਾ

ਸਕਦਾ ਹੈ। ਹੁਣ ਉਸ ਨੂੰ ਬਿਨਾਂ ਸੋਚੇ ਸਮਝੇ ਰਬੜ ਵਾਂਗੂ ਵਧਾਂਦੇ ਜਾਣਾ ਲਾਲਚ ਕਰ ਕੇ ਹੀ ਹੋ ਸਕਦਾ ਹੈ। ਇਸ ਲਾਲਚ ਦਾ ਅੰਤ ਤਾਂ ਕਿਧਰੇ ਵੀ ਨਹੀਂ ਹੈ। ਜੇ ਇਕ ਚੀਜ਼ ਦੇ ਬਾਦ ਦੂਜੀ ਚੀਜ਼ ਦੇ ਪਿਛੇ ਭਜਣਾ ਹੀ ਆਦਮੀ ਦੇ ਸੁਖ ਦੀ ਜ਼ਰੂਰੀ ਸ਼ਰਤ ਹੈ ਤਾਂ ਆਦਮੀ ਕਦੇ ਸੁਖੀ ਨਹੀਂ ਹੋ ਸਕਦਾ। ਆਦਮੀ ਨੂੰ ਆਪਣੀ ਹੱਦ ਦੇ ਅੰਦਰ ਨਾ ਬਹੁਤ ਥੋੜੀ ਤੇ ਨਾ ਬਹੁਤ ਜ਼ਿਆਦਾ ਜ਼ਰੂਰਤਾਂ ਪੂਰੀਆਂ ਹੋ ਜਾਣ ਤੇ ਸੁਖ ਮੰਨਣ ਦੀ ਕਲਾ ਆਉਣੀ ਚਾਹੀਦੀ ਹੈ। ਇਸ ਕਲਾ ਦਾ ਅਭਿਆਸ ਹੋ ਜਾਣ ਤੇ ਬਹਾਨੇ ਬਾਜ਼ੀ ਦੀ ਕਲਾ ਵਿੱਚ ਜ਼ਰੂਰ ਕੁਝ ਕਮੀ ਹੋ ਸਕਦੀ ਹੈ।

ਨਾਸਮਝੀ, ਲਾਲਚ ਤੇ ਸ਼ੱਕ ਤਿੰਨੋਂ ਇਕ ਦੂਜੇ ਨਾਲ ਜੁੜੇ ਹੋਏ ਹਨ ਤੇ ਉਨ੍ਹਾਂ ਵਿੱਚੋਂ ਕਿਹੜਾ ਕਿਸ ਦਾ ਮੂਲ ਕਾਰਲ ਹੈ, ਇਹ ਕਹਿ ਸਕਣਾ ਮੁਸ਼ਕਲ ਹੈ। ਤਾਂ ਵੀ ਬਹਾਨੇ ਬਾਜ਼ੀ ਦਾ ਮੂਲ ਕਾਰਨ ਡਰ ਤਾਂ ਹੈ ਹੀ। ਅਸੀਂ ਸੱਚ ਬੋਲਣ ਦਾ ਉਪਦੇਸ਼ ਤਾਂ ਦੇਂਦੇ ਹੀ ਰਹਿੰਦੇ ਹਾਂ, ਪਰ ਆਪਣੇ ਰਾਤ ਦਿਨ ਦੇ ਕੰਮਾਂ ਵਿੱਚ ਇਹ ਵੀ ਪਰਚਾਰ ਕਰਦੇ ਰਹਿੰਦੇ ਹਾਂ ਕਿ ਸੱਚ ਬੋਲਣ ਨਾਲ ਹਮੇਸ਼ਾਂ ਸਜ਼ਾ ਮਿਲਦੀ ਹੈ ਤੇ ਝੂਠ ਬੋਲ ਕੇ ਆਦਮੀ ਆਮ ਤੌਰ ਤੇ ਸਜ਼ਾ ਤੋਂ ਬਚ ਜਾਂਦਾ ਹੈ। ਘਰ ਦਾ ਨੌਕਰ ਬਾਜ਼ਾਰ ਸਾਮਾਨ ਲੈਣ ਗਿਆ ਹੈ, ਵਿਦਿਆਰਥੀ ਪੜ੍ਹਨ ਗਿਆ ਹੈ। ਨੌਕਰ ਨੂੰ ਘਰ ਵਾਪਸ ਆਣ ਵਿੱਚ ਤੇ ਵਿਦਿਆਰਥੀ ਨੂੰ ਸਕੂਲ ਪਹੁੰਚਣ ਵਿੱਚ ਦੇਰ ਹੋ ਗਈ। ਦੋਹਾਂ ਦੀ ਦੇਰ ਦਾ ਕਾਰਨ ਤਾਂ ਸੀ ਸੜਕ ਤੇ ਖੜੇ ਹੋ ਕੇ ਤਮਾਸ਼ਾ ਦੇਖਣ ਲੱਗ ਜਾਣਾ। ਹੁਣ ਜੇ ਨੌਕਰ ਘਰ ਵਾਪਸ ਆ ਕੇ ਤੇ ਵਿਦਿਆਰਥੀ ਸਕੂਲ ਪਹੁੰਚ ਕੇ ਆਪਣੀ ਦੇਰੀ ਦਾ ਸੱਚਾ ਸੱਚਾ ਕਾਰਨ ਦਸ ਦੇਣ ਤਾਂ ਕੀ ਦੋਹਾਂ ਨੂੰ ਇਹ ਵਿਸ਼ਵਾਸ ਹੋ ਸਕਦਾ ਹੈ ਕਿ ਦੋਹਾਂ ਨੂੰ ਸਜ਼ਾ ਜਾਂ ਘਟ ਤੋਂ ਘਟ ਝਿੜਕਾਂ ਨਹੀਂ ਸੁਣਨੀਆਂ ਪੈਣਗੀਆਂ । ਜੇ ਇੰਨਾ ਵਿਸ਼ਵਾਸ ਹੋ ਜਾਏ ਤਾਂ ਦੋਹਾਂ ਵਿੱਚੋਂ ਇਕ ਵੀ ਬਹਾਨੇ ਬਾਜ਼ੀ ਤੋਂ ਕੰਮ ਨਾ ਲਏ।

ਬਹਾਨੇ ਬਾਜ਼ੀ ਦੇ ਪਹਿਲੇ ਦੋ ਅੱਖਰ ਹਨ 'ਬ' ਤੇ 'ਹ' ਤੇ ਭੈ ਦਾ

ਪਹਿਲਾ ਅੱਖਰ ਵੀ 'ਬ' ਤੇ 'ਹ' ਦੇ ਮਿਲਣ ਨਾਲ ਬਣਿਆ ਲਗਦਾ ਹੈ। ਬਹਾਨੇ ਬਾਜ਼ੀ ਦੀ ਜੜ ਵਿੱਚ ਹੀ ਹੈ—ਡਰ।

ਬਹਾਨੇ ਬਾਜ਼ੀ ਦੇ ਬਾਰੇ ਵਿੱਚ ਇੰਨੀ ਦੇਰ ਤਕ ਕੁਝ ਕਹਿੰਦੇ ਸੁਣਦੇ ਰਹਿਣਾ ਹੀ ਇਕ ਤਰ੍ਹਾਂ ਦੀ ਬਹਾਨੇ ਬਾਜ਼ੀ ਹੀ ਸਮਝਿਆ ਜਾ ਸਕਦਾ ਹੈ।

—ਭਦੰਤ ਆਨੰਦ ਕੌਸਲਿਆਇਨ

## ਅਭਿਆਸ

I. ਦੱਸੋ ਭਲਾ ;—

1. ਬਹਾਨੇ ਬਾਜ਼ੀ ਕਿਸ ਨੂੰ ਕਹਿੰਦੇ ਹਨ ?
2. ਸਾਹਿਬ ਮਹਾਦੁਰ ਤੋਂ ਮੂਰਤੀ ਕਿਸ ਤਰ੍ਹਾਂ ਹਾਸਲ ਕੀਤੀ ਗਈ ?
3. ਝੂਠ ਤੇ ਬਹਾਨੇ ਬਾਜ਼ੀ ਵਿੱਚ ਕੀ ਫ਼ਰਕ ਹੈ ?
4. ਬ੍ਰਾਹਮਣੀ ਦੇ ਬਹਾਨੇ ਦਾ ਵਰਨਣ ਕਰੋ।
5. ਆਚਾਰੀਆ ਨੇ ਬ੍ਰਾਹਮਣ ਨੂੰ ਕੀ ਉਪਾ ਦਸਿਆ ?
6. ਤੁਹਾਡੇ ਵਿਚਾਰ ਵਿੱਚ ਅਸੀਂ ਬਹਾਨੇ ਕਿਉਂ ਬਣਾਂਦੇ ਹਾਂ ਤੇ ਇਸ ਬਹਾਨੇ ਬਾਜ਼ੀ ਦੇ ਮੁਖ ਕਾਰਨ ਕੀ ਹੋ ਸਕਦੇ ਹਨ ?

II. ਵਾਕ ਬਣਾਓ :—

ਫ਼ਰਕ, ਚਿਤਰ, ਹਾਸਲ, ਇਨਕਾਰ, ਕਸੂਰ, ਚੱਕਰ, ਹੁਸ਼ਿਆਰੀ, ਸ਼ਾਮਲ, ਹੌਂਸਲਾ, ਅਨੁਵਾਦ, ਮਜ਼ਦੂਰੀ, ਨਿਖਾਰ, ਤਕਲੀਫ਼. ਨਾਸਮਝੀ, ਲਾਲਚ।

III. ਬਹਾਨੇ ਬਾਜ਼ੀ ਤੇ ਆਪਣੇ ਸ਼ਬਦਾਂ ਵਿੱਚ ਇਕ ਛੋਟਾ ਜਿਹਾ ਨਿਬੰਧ ਲਿਖੋ।

IV. ਖ਼ਾਲੀ ਥਾਂਵਾਂ ਭਰੋ :—

1. ਝੂਠ ਬੋਲਣ ਤੇ.........ਵਿੱਚ ਬਹੁਤ ਫ਼ਰਕ ਨਹੀਂ।
2. ਮਿੱਤਰ ਨੇ ਆਪਣੀ ਹੁਸ਼ਿਆਰੀ ਨਾਲ ਸਾਹਿਬ.........ਤੋਂ ਉਹ......... ਹਾਸਲ ਕਰ ਲਈ।
3. ਬਹਾਨੇ ਬਾਜ਼ੀਆਂ ਵਿੱਚ ਪੇਟ......... ਤੋਂ ਲੈ ਕੇ ਮਾਂ ਦੀ.........ਤਕ, ਸਭ ਸ਼ਾਮਲ ਹਨ।

4. ਝੂਠ ਵਿੱਚ ਜੋ........ਦੀ ਖ਼ਾਸ ਜ਼ਰੂਰਤ ਹੈ ਤਾਂ ਬਹਾਨੇ ਬਾਜ਼ੀ ਵਿੱਚ ........ਦੀ ।

5. ਤੁਹਾਡੇ ਅਖ਼ਬਾਰ ਵਿੱਚ ਤੁਹਾਡੇ ਮਿਲਣ ਵਾਲੇ........ਦੀਆਂ.........ਲਈ ਜਗ੍ਹਾ ਦੀ ਕਦੇ ਕਮੀ ਨਹੀਂ ਰਹਿੰਦੀ ।

6. ਬ੍ਰਾਹਮਣ ਦੇ ਘਰ ਆਉਣ ਵੇਲੇ.........ਜਾਂਦੀ ਹੈ ਤੇ ਜਦੋਂ ਉਹ ਬਾਹਰ ਚਲਾ ਜਾਂਦਾ ਤਾਂ ........ ਕਰਦੀ ।

7. ਇਹ ਕਹਿਣਾ ਸਚਮੁਚ ਆਸਾਨ ਨਹੀਂ ਹੈ ਕਿ ਆਦਮੀ ਦੀਆਂ........ ਜ਼ਰੂਰਤਾਂ ਕਿਹੜੀਆਂ ਹਨ ਤੇ ਕਿਹੜੀਆਂ.........।

8. ਬਹਾਨੇ ਬਾਜ਼ੀ ਦਾ ਮੂਲ ਕਾਰਨ ਹੈ ........ ।

V. 1. ਪਿਛੇਤਰ ਕੀ ਹੁੰਦਾ ਹੈ ? ਇਨ੍ਹਾਂ ਦੀਆਂ ਕੁਝ ਉਦਾਹਰਣਾਂ ਲਿਖੋ ।

'ਆਰੀ' ਤੇ 'ਆਲੀ' ਪਿਛੇਤਰ ਲਗਾ ਕੇ ਤਿੰਨ ਤਿੰਨ ਸ਼ਬਦ ਲਿਖੋ ।

2. ਇਨ੍ਹਾਂ ਮੁਹਾਵਰਿਆਂ ਦੇ ਅਰਥ ਦਸ ਕੇ ਵਾਕਾਂ ਵਿੱਚ ਲਿਖੋ ।
ਅਕਲ ਦਾ ਅੰਨ੍ਹਾ, ਸਮਸਿਆ ਹਲ ਕਰਨਾ, ਸੀਮਾ ਨਾ ਰਹਿਣਾ, ਖ਼ੂਨ ਖੌਲਣਾ, ਅੰਗੂਠਾ ਦਿਖਾਣਾ ।

# ਦੇਸ਼ ਮੇਰਾ ਹੈ ਭਾਗਾਂ ਭਰਿਆ

ਚਾਂਦੀ ਚਿੱਟੀਆਂ ਧੁੱਪਾਂ ਅੰਦਰ,
ਪੀਲੇ ਪੀਲੇ ਖੇਤ ਸਰੋਂ ਦੇ।
ਗਿੱਧਾ ਪਾਂਦੀਆਂ ਹਰੀਆਂ ਕਣਕਾਂ,
ਸਰ ਸਰ ਵਗਦੇ ਪਾਣੀ ਹੋ।

ਬਲਦਾਂ ਦੇ ਗਲ ਖੜਕਣ ਟੱਲੀਆਂ,
ਖੇਤਾਂ ਦੇ ਵਿੱਚ ਹਾਲੀ ਗਾਉਂਦੇ।
ਭੱਤਾ ਲੈ ਕੇ ਠੁਮ ਠੁਮ ਆਈ,
ਔਹ ਖੇਤਾਂ ਦੀ ਰਾਣੀ ਹੋ।

ਹਰ ਕਿਣਕੇ ਵਿੱਚ ਜੀਵਨ ਧੜਕੇ,
ਕੁਦਰਤ ਦੀ ਗੋਦੀ ਦੇ ਅੰਦਰ।
ਸੱਤ ਬਹਿਸ਼ਤਾਂ ਨਾਲੋਂ ਚੰਗੀ,
ਦੋ ਪਲ ਜ਼ਿੰਦਗੀ ਮਾਣੀ ਹੋ।

ਦੇਸ਼ ਮੇਰਾ ਹੈ ਭਾਗਾਂ ਭਰਿਆ,
ਕੁਦਰਤ ਦਾ ਭਰਪੂਰ ਖਜ਼ਾਨਾ।
ਕਣਕਾਂ ਵਾਂਗਰ ਜਿੱਥੇ ਨੱਚੇ,
ਗਭਰੂਆਂ ਦੀ ਢਾਣੀ ਹੋ।

ਹੱਦਾਂ ਅਤੇ ਵਖੇਵੇਂ ਛੱਡ ਕੇ,
ਲੋਕ ਮੇਰੇ ਹੁਣ ਜੁੜਦੇ ਜਾਂਦੇ।
ਆਪਣੀ ਕਿਸਮਤ ਆਪੇ ਘੜੀਏ,
ਮੂੰਹ ਵਿੱਚ ਪੜ੍ਹਦੇ ਬਾਣੀ ਹੋ।

ਨੈਣਾਂ ਵਿੱਚ ਸੁਪਨੇ ਧੜਕਾਂਦੇ,
ਦੇਸ਼ ਉਸਾਰੀ ਦੇ ਵਿੱਚ ਜੁੱਟੇ।
ਅਮਨ ਅਹਿੰਸਾ ਦੇ ਰਖਵਾਲੇ,
ਸੁਲਝਾ ਰਹੇ ਨੇ ਤਾਣੀ ਹੋ।

ਆਓ ਜਵਾਨੋ ਭੰਗੜਾਂ ਪਾਈਏ,
ਰਲ ਮਿਲ ਅਸੀਂ ਤਰੰਗੇ ਥੱਲੇ।
ਮਿਹਨਤ ਦਾ ਹੱਕ ਹਰ ਕੋਈ ਮਾਣੇ,
ਵੰਡ ਰਹੇ ਨਾ ਕਾਣੀ ਹੋ।

—ਜਸਵੰਤ ਕੌਲਵੀ

## ਅਭਿਆਸ

I. ਕਵੀ ਨੇ ਦੇਸ਼ ਨੂੰ ਭਾਗਾਂ ਭਰਿਆ ਕਿਉਂ ਕਿਹਾ ਹੈ ?

II. ਅਰਥ ਲਿਖੋ :—

ਗਿੱਧਾ, ਸਰਸਰ, ਖੜਕਣ, ਭੱਤਾ, ਕੁਦਰਤ, ਬਹਿਸ਼ਤਾਂ, ਢਾਣੀ, ਗਭਰੂ, ਵਖੇਵੇ, ਉਸਾਰੀ, ਰਖਵਾਲੇ।

III. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

# ਅਣਖ

ਮੀਰ ਦਿਲਾਵਰ ਅਲੀ ਕੋਲ ਇਕ ਬੜਾ ਹੁਸ਼ਿਆਰ ਘੋੜਾ ਸੀ। ਕਹਿੰਦੇ ਤਾਂ ਉਹ ਇਹ ਸਨ ਕਿ ਮੈਂ ਇਸ ਤੇ ਆਪਣੀ ਜ਼ਿੰਦਗੀ ਦੀ ਅੱਧੀ ਕਮਾਈ ਖ਼ਰਚ ਕੀਤੀ ਹੈ, ਪਰ ਅਸਲ ਵਿੱਚ ਉਨ੍ਹਾਂ ਨੇ ਇਸ ਨੂੰ ਪਲਟਨ ਵਿੱਚੋਂ ਸਸਤਾ ਖ਼ਰੀਦ ਲਿਆ ਸੀ। ਸ਼ਾਇਦ ਪਲਟਨ ਦੇ ਅਫ਼ਸਰਾਂ ਨੇ ਇਸ ਨੂੰ ਆਪਣੇ ਕੋਲ ਰਖਣਾ ਠੀਕ ਨਾ ਸਮਝ ਕੇ ਨੀਲਾਮ ਕਰ ਦਿੱਤਾ ਸੀ। ਮੀਰ ਸਾਹਿਬ ਕਚਹਿਰੀ ਵਿੱਚ ਮੁਹਰਿਰ ਸਨ। ਸ਼ਹਿਰ ਤੋਂ ਦੂਰ ਮਕਾਨ ਸੀ। ਕਚਹਿਰੀ ਤਕ ਆਉਣ ਲਈ ਤਿੰਨ ਮੀਲ ਦੀ ਮੰਜ਼ਲ ਤਹਿ ਕਰਨੀ ਪੈਂਦੀ ਸੀ। ਇਕ ਜਾਨਵਰ ਦੀ ਜ਼ਰੂਰਤ ਸੀ। ਇਹ ਘੋੜਾ ਆਸਾਨੀ ਨਾਲ ਮਿਲ ਗਿਆ, ਲੈ ਲਿਆ। ਇਹ ਪਿਛਲੇ ਤਿੰਨ ਸਾਲਾਂ ਤੋਂ ਮੀਰ ਸਾਹਿਬ ਦੀ ਸਵਾਰੀ ਲਈ ਹੀ ਸੀ। ਵੇਖਣ ਵਿੱਚ ਤਾਂ ਉਸ ਵਿੱਚ ਕੋਈ ਬੁਰਾਈ ਨਹੀਂ ਸੀ, ਪਰ ਉਸ ਵਿੱਚ ਆਤਮ ਸਨਮਾਨ ਕੁਝ ਜ਼ਿਆਦਾ ਹੀ ਸੀ। ਉਸ ਨੂੰ ਉਸ ਦੀ ਮਰਜ਼ੀ ਦੇ ਖ਼ਿਲਾਫ਼ ਜਾਂ ਕਿਸੇ ਨੀਚ ਕੰਮ ਵਿੱਚ ਲਗਾਣਾ ਮੁਸ਼ਕਿਲ ਸੀ। ਖ਼ੈਰ, ਮੀਰ ਸਾਹਿਬ ਨੇ ਸਸਤੇ ਮੁਲ ਤੇ ਇਹ ਘੋੜਾ ਖਰੀਦਿਆ, ਤਾਂ ਖ਼ੁਸ਼ ਹੋ ਗਏ। ਲਿਆ ਕੇ ਦਰਵਾਜ਼ੇ ਤੇ ਬੰਨ੍ਹ ਦਿੱਤਾ। ਸਾਈਸ ਦਾ ਇੰਤਜ਼ਾਮ ਕਰਨਾ ਮੁਸ਼ਕਲ ਸੀ। ਵਿਚਾਰੇ ਆਪ ਹੀ ਸਵੇਰੇ ਸ਼ਾਮ ਉਸ ਤੇ ਦੋ ਚਾਰ ਹੱਥ ਫੇਰ ਲੈਂਦੇ ਸਨ। ਸ਼ਾਇਦ ਘੋੜਾ ਇੰਨਾ ਮਾਣ ਪਾ ਕੇ ਖ਼ੁਸ਼ ਹੋ ਜਾਂਦਾ ਸੀ, ਇਸੇ ਲਈ ਚਾਰਾ ਘੱਟ ਮਿਲਣ ਤੇ ਵੀ ਉਹ ਨਾਰਾਜ਼ ਨਹੀਂ ਸੀ। ਉਸ ਨੂੰ ਮੀਰ ਸਾਹਿਬ ਨਾਲ ਹਮਦਰਦੀ ਹੋ ਗਈ ਸੀ। ਇਸ ਸਵਾਮੀ ਭਗਤੀ ਵਿੱਚ ਉਸ ਦਾ ਸਰੀਰ ਬੜਾ ਕਮਜ਼ੋਰ ਹੋ ਗਿਆ ਸੀ। ਪਰ ਉਹ ਮੀਰ ਸਾਹਿਬ ਨੂੰ ਬੜੀ

ਖ਼ੁਸ਼ੀ ਖ਼ੁਸ਼ੀ ਠੀਕ ਵਕਤ ਤੇ ਕਚਹਿਰੀ ਪਹੁੰਚਾ ਦੇਂਦਾ ਸੀ। ਉਸ ਦੀ ਚਾਲ ਤੋਂ ਪਤਾ ਲਗਦਾ ਸੀ ਕਿ ਉਹ ਕਿੰਨਾ ਖ਼ੁਸ਼ ਸੀ। ਦੌੜਨਾ ਉਹ ਆਪਣੀ ਸਹਿਜ ਗੰਭੀਰਤਾ ਦੇ ਖ਼ਿਲਾਫ਼ ਸਮਝਦਾ ਸੀ। ਆਪਣੇ ਮਾਲਕ ਦਾ ਇੰਨਾ ਖ਼ਿਆਲ ਰਖਣ ਵਿੱਚ ਹੀ ਉਸ ਨੇ ਕਈ ਆਪਣੇ ਨਿਜੀ ਸਵਾਰਥ ਛੱਡ ਦਿੱਤੇ ਸਨ। ਹੁਣ ਅਗਰ ਉਸ ਨੂੰ ਕਿਸੇ ਨਾਲ ਪਿਆਰ ਸੀ ਤਾ ਐਤਵਾਰ ਦੇ ਦਿਨ ਨਾਲ, ਜਿਸ ਦਿਨ ਉਹ ਚੁਪਚਾਪ ਆਰਾਮ ਨਾਲ ਪਿਆ ਰਹਿੰਦਾ। ਮੀਰ ਸਾਹਿਬ ਐਤਵਾਰ ਨੂੰ ਕਚਹਿਰੀ ਨਹੀਂ ਜਾਂਦੇ ਸਨ। ਘੋੜੇ ਨੂੰ ਮਲਦੇ, ਨੁਹਾਉਂਦੇ ਤੇ ਸੈਰ ਕਰਵਾਂਦੇ। ਇਸ ਵਿੱਚ ਉਸ ਨੂੰ ਦਿਲੀ ਖ਼ੁਸ਼ੀ ਹੁੰਦੀ ਸੀ। ਕਚਹਿਰੀ ਵਿੱਚ ਤਾਂ ਦਰਖ਼ਤ ਥੱਲੇ ਬੰਨੇ ਹੋਏ ਸੁੱਕੇ ਘਾਹ ਵਿੱਚ ਮੂੰਹ ਮਾਰਨਾ ਪੈਂਦਾ ਤੇ ਲੂਅ ਨਾਲ ਸਾਰਾ ਸਰੀਰ ਝੁਲਸ ਜਾਂਦਾ। ਪਰ ਇਸ ਦਿਨ ਛਪਰਾਂ ਦੀ ਛਾਂ ਹੇਠਾਂ ਹਰਾ ਕੂਲਾ ਘਾਹ ਖਾਣ ਨੂੰ ਮਿਲਦਾ ਸੀ। ਇਸ ਲਈ ਐਤਵਾਰ ਨੂੰ ਆਰਾਮ ਕਰਨਾ ਉਹ ਆਪਣਾ ਹੱਕ ਸਮਝਦਾ ਸੀ, ਤੇ ਉਸ ਦਾ ਇਹ ਹੱਕ ਕੋਈ ਨਹੀਂ ਖੋਹ ਸਕਦਾ ਸੀ। ਮੀਰ ਸਾਹਿਬ ਨੇ ਕਦੇ ਕਦੇ ਬਾਜ਼ਾਰ ਜਾਣ ਲਈ ਇਸ ਤੇ ਸਵਾਰ ਹੋਣ ਦੀ ਕੋਸ਼ਿਸ਼ ਕੀਤੀ ਸੀ, ਪਰ ਇਸ ਵਿੱਚ ਉਹ ਬੁਰੀ ਤਰ੍ਹਾਂ ਨਾਕਾਮਯਾਬ ਹੋਏ। ਘੋੜੇ ਨੇ ਮੂੰਹ ਵਿੱਚ ਲਗਾਮ ਤਕ ਨਾ ਲਈ। ਹੁਣ ਉਹ ਉਸ ਦੇ ਆਤਮ ਸਨਮਾਨ ਨੂੰ ਚੋਟ ਪਹੁੰਚਾ ਕੇ ਆਪਣੇ ਹੱਥਾਂ ਪੈਰਾਂ ਨੂੰ ਤਕਲੀਫ਼ ਨਹੀਂ ਦੇਣਾ ਚਾਹੁੰਦੇ।

ਮੀਰ ਸਾਹਿਬ ਦੇ ਗੁਆਂਢ ਵਿੱਚ ਇਕ ਮੁਨਸ਼ੀ ਸੌਦਾਗਰ ਮਲ ਰਹਿੰਦੇ ਸਨ। ਉਨ੍ਹਾਂ ਦਾ ਵੀ ਕਚਹਿਰੀ ਨਾਲ ਹੀ ਕੁਝ ਸੰਬੰਧ ਸੀ। ਉਹ ਮੁਹਰਿਰ ਨਹੀਂ ਸਨ, ਉਥੇ ਕੰਮ ਵੀ ਨਹੀਂ ਸਨ ਕਰਦੇ। ਉਨ੍ਹਾਂ ਨੂੰ ਕਿਸੇ ਪੜ੍ਹਦੇ ਲਿਖਦੇ ਨਹੀਂ ਸੀ ਵੇਖਿਆ, ਪਰ ਉਨ੍ਹਾਂ ਦੀ ਵਕੀਲਾਂ ਤੇ ਮੁਖ਼ਤਿਆਰਾਂ ਵਿੱਚ ਬੜੀ ਇਜ਼ਤ ਸੀ। ਮੀਰ ਸਾਹਿਬ ਦੇ ਉਹ ਚੰਗੇ ਮਿੱਤਰ ਸਨ।

ਜੇਠ ਦਾ ਮਹੀਨਾ ਸੀ। ਬੜੇ ਵਿਆਹ ਹੋ ਰਹੇ ਸਨ। ਵਾਜੇ ਵਾਲੇ ਸਿੱਧੇ ਮੂੰਹ ਗਲ ਨਹੀਂ ਸਨ ਕਰਦੇ। ਆਤਸ਼ਬਾਜ਼ਾਂ ਕੋਲ ਲੋਕ ਕਈ ਕਈ ਚੱਕਰ ਲਗਾਂਦੇ। ਨੱਚਣ ਗਾਉਣ ਵਾਲੇ ਵੀ ਲੋਕਾਂ ਨੂੰ ਉਂਗਲੀਆਂ ਤੇ ਨਚਾਂਦੇ, ਡੋਲੀਆਂ ਦੇ ਕਹਾਰ ਵੀ ਆਕੜੇ ਹੋਏ ਸਨ, ਪੈਸੇ ਲੈ ਕੇ ਵੀ ਕੰਮ ਨਹੀਂ ਸਨ ਕਰਦੇ। ਇਸੇ ਸਾਏ ਵਿੱਚ ਮੁਨਸ਼ੀ ਜੀ ਨੇ ਵੀ ਆਪਣੇ ਮੁੰਡੇ ਦਾ ਵਿਆਹ ਸੁਧਾ ਲਿਆ। ਰਸੂਖ ਵਾਲੇ ਆਦਮੀ ਸਨ। ਹੌਲੀ ਹੌਲੀ ਬਰਾਤ ਦੇ ਸਭ ਸਾਮਾਨ ਇਕੱਠੇ ਕਰ ਲਏ, ਪਰ ਪਾਲਕੀ ਦਾ ਇੰਤਜ਼ਾਮ ਨਾ ਹੋ ਸਕਿਆ। ਕਹਾਰਾਂ ਨੇ ਐਨ ਵਕਤ ਤੇ ਬਿਆਨਾ ਵਾਪਸ ਕਰ ਦਿੱਤਾ। ਮੁਨਸ਼ੀ ਜੀ ਨੂੰ ਬੜਾ ਗੁੱਸਾ ਚੜ੍ਹਿਆ। ਹਰਜਾਨੇ ਦਾ ਡਰ ਪਾਇਆ, ਪਰ ਕੋਈ ਕੰਮ ਨਾ ਆਇਆ। ਮਜਬੂਰ ਹੋ ਕੇ ਆਖ਼ਰ ਇਹ ਹੀ ਫ਼ੈਸਲਾ ਕੀਤਾ ਕਿ ਲਾੜੇ ਨੂੰ ਘੋੜੇ ਤੇ ਬਿਠਾ ਕੇ, ਬਾਰਾਤ ਦੀਆਂ ਰਸਮਾਂ ਪੂਰੀਆਂ ਕਰ ਲਈਆਂ ਜਾਣ। ਛੇ ਵਜੇ ਸ਼ਾਮ ਨੂੰ ਬਾਰਾਤ ਚਲਣ ਦਾ ਮਹੂਰਤ ਸੀ। ਚਾਰ ਵਜੇ ਮੁਨਸ਼ੀ ਜੀ ਨੇ ਆ ਕੇ ਮੀਰ ਸਾਹਿਬ ਨੂੰ ਕਿਹਾ, "ਯਾਰ, ਆਪਣਾ ਘੋੜਾ ਦੇ ਦੇ, ਲਾੜੇ ਨੂੰ ਸਟੇਸ਼ਨ ਤਕ ਪਹੁੰਚਾ ਦੇਈਏ। ਪਾਲਕੀ ਤਾਂ ਕਿਧਰੇ ਮਿਲਦੀ ਨਹੀਂ।"

ਮੀਰ ਸਾਹਿਬ–ਮੁਨਸ਼ੀ ਜੀ! ਤੁਹਾਨੂੰ ਪਤਾ ਨਹੀਂ, ਅਜ ਐਤਵਾਰ ਦਾ ਦਿਨ ਹੈ।

ਮੁਨਸ਼ੀ ਜੀ–ਪਤਾ ਕਿਉਂ ਨਹੀਂ ਹੈ, ਪਰ ਆਖ਼ਰ ਘੋੜਾ ਹੀ ਤਾਂ ਹੈ। ਕਿਸੇ ਨਾ ਕਿਸੇ ਤਰ੍ਹਾਂ ਸਟੇਸ਼ਨ ਤਕ ਪਹੁੰਚਾ ਹੀ ਦੇਵੇਗਾ। ਕਿਹੜਾ ਦੂਰ ਜਾਣਾ ਹੈ।

ਮੀਰ ਸਾਹਿਬ–ਉਂਜ ਤਾਂ ਇਹ ਤੁਹਾਡਾ ਆਪਣਾ ਜਾਨਵਰ ਹੈ, ਲੈ ਜਾਓ। ਪਰ ਮੈਨੂੰ ਉਮੀਦ ਨਹੀਂ ਕਿ ਅਜ ਉਹ ਆਪਣੀ ਪਿੱਠ ਤੇ ਹੱਥ ਵੀ ਰਖਣ ਦੇਵੇ।



ਮੁਨਸ਼ੀ ਜੀ–ਮਾਰ ਨਾਲ ਤਾਂ ਸਭ ਸਿੱਧੇ ਹੋ ਜਾਂਦੇ ਹਨ। ਤੁਸੀਂ ਡਰਦੇ ਹੋ, ਇਸ ਲਈ ਤੁਹਾਡੇ ਨਾਲ ਸ਼ੈਤਾਨੀ ਕਰਦਾ ਹੈ। ਬੱਚੇ ਪਿੱਠ ਤੇ ਬੈਠ ਜਾਣਗੇ ਤੇ ਕਿੰਨਾ ਵੀ ਉਛਲੇ ਕੁਦੇ, ਉਨ੍ਹਾਂ ਨੂੰ ਹਿਲਾ ਨਹੀਂ ਸਕੇਗਾ।

ਮੀਰ ਸਾਹਿਬ–ਠੀਕ ਹੈ, ਲੈ ਜਾਉ। ਤੇ ਜੇ ਤੁਸੀਂ ਉਸ ਦੀ ਇਹ ਜ਼ਿਦ ਤੋੜ ਦਿੱਤੀ, ਤਾਂ ਮੈਂ ਤੁਹਾਡਾ ਬੜਾ ਅਹਿਸਾਨ ਮੰਨਾਂਗਾ।

ਪਰ ਜਿਉਂ ਹੀ ਮੁਨਸ਼ੀ ਜੀ ਤਬੇਲੇ ਵਿੱਚ ਪਹੁੰਚੇ, ਘੋੜੇ ਨੂੰ ਕੁਝ ਸ਼ਕ ਹੋਇਆ ਤੇ ਇਕ ਵਾਰੀ ਹਿਣਕ ਕੇ ਇਹ ਪ੍ਰਗਟ ਕਰ ਦਿੱਤਾ ਕਿ ਤੁਸੀਂ ਅਜ ਮੇਰੀ ਸ਼ਾਂਤੀ ਨੂੰ ਭੰਗ ਕਰਨ ਵਾਲੇ ਕੌਣ ਹੁੰਦੇ ਹੋ? ਵਾਜਿਆਂ ਦੀ ਆਵਾਜ਼ ਨਾਲ ਉਸ ਨੂੰ ਪਹਿਲਾਂ ਹੀ ਗ਼ੁੱਸਾ ਆ ਰਿਹਾ ਸੀ। ਮੁਨਸ਼ੀ ਜੀ ਨੇ ਜਦੋਂ ਉਸ ਦੀ ਰੱਸੀ ਖੋਲ੍ਹਣੀ ਸ਼ੁਰੂ ਕੀਤੀ ਤਾਂ ਉਸ ਦੇ ਕੰਨ ਖੜੇ ਹੋ ਗਏ ਤੇ ਫੇਰ ਅਭਿਮਾਨ ਨਾਲ ਹਰਾ ਹਰਾ ਘਾਹ ਖਾਣ ਲੱਗ ਪਿਆ।

ਪਰ ਮੁਨਸ਼ੀ ਜੀ ਵੀ ਬੜੇ ਹੁਸ਼ਿਆਰ ਖਿਡਾਰੀ ਸਨ। ਫੌਰਨ ਘਰੋਂ ਥੋੜਾ ਦਾਨਾ ਮੰਗਵਾਇਆ ਤੇ ਘੋੜੇ ਦੇ ਸਾਹਮਣੇ ਰੱਖ ਦਿੱਤਾ। ਘੋੜੇ ਨੇ ਕਈ ਦਿਨਾਂ ਤੋਂ ਦਾਣੇ ਦੀ ਸ਼ਕਲ ਤਕ ਨਹੀਂ ਵੇਖੀ ਸੀ। ਬੜੇ ਸ਼ੌਕ ਨਾਲ ਖਾਣ ਲੱਗਾ ਤੇ ਫੇਰ ਅਹਿਸਾਨ ਵਿੱਚ ਮੁਨਸ਼ੀ ਜੀ ਵਲ ਵੇਖਣ ਲੱਗਾ,

ਜਿਵੇਂ ਉਹ ਕਹਿ ਰਿਹਾ ਸੀ ਕਿ ਮੈਨੂੰ ਤੁਹਾਡੇ ਨਾਲ ਜਾਣ ਵਿੱਚ ਕੋਈ ਇਤਰਾਜ਼ ਨਹੀਂ ।

ਮੁਨਸ਼ੀ ਜੀ ਦੇ ਦਰਵਾਜ਼ੇ ਤੇ ਵਾਜੇ ਵਜ ਰਹੇ ਸਨ। ਲਾੜਾ ਗਹਿਣੇ ਕਪੜੇ ਪਾਏ ਘੋੜੇ ਦੀ ਇੰਤਜ਼ਾਰ ਕਰ ਰਿਹਾ ਸੀ । ਮਹੱਲੇ ਦੀਆਂ ਔਰਤਾਂ ਹੱਥ ਵਿੱਚ ਆਰਤੀ ਲੈ ਕੇ ਉਸ ਨੂੰ ਵਿਦਿਆ ਕਰਨ ਲਈ ਖੜੀਆਂ ਸਨ। ਪੰਜ ਵਜ ਗਏ ਸਨ। ਅਚਾਨਕ ਮੁਨਸ਼ੀ ਜੀ ਘੋੜਾ ਲਿਆਂਦੇ ਹੋਏ ਦਿੱਸੇ। ਵਾਜੇ ਵਾਲੇ ਅਗੇ ਵਧੇ। ਇਕ ਆਦਮੀ ਦੌੜ ਕੇ ਮੀਰ ਸਾਹਿਬ ਦੇ ਘਰੋਂ ਸਾਜ਼ ਲਿਆਇਆ।

ਘੋੜੇ ਨੂੰ ਖਿੱਚਣ ਲੱਗੇ, ਪਰ ਉਹ ਤਾਂ ਲਗਾਮ ਵੇਖ ਕੇ ਮੂੰਹ ਫੇਰ ਲੈਂਦਾ ਸੀ। ਮੁਨਸ਼ੀ ਜੀ ਨੇ ਪੁਚਕਾਰਿਆ, ਪਿਆਰ ਕੀਤਾ, ਪਿੱਠ ਤੇ ਹੱਥ ਫੇਰਿਆ, ਫੇਰ ਦਾਣਾ ਵਿਖਾਇਆ। ਪਰ ਘੋੜੇ ਨੇ ਮੂੰਹ ਤਕ ਨਾ ਖੋਲ੍ਹਿਆ, ਤਦ ਉਨ੍ਹਾਂ ਨੂੰ ਗੁੱਸਾ ਆ ਗਿਆ। ਗੁੱਸੇ ਵਿੱਚ ਕਈ ਚਾਬਕਾਂ ਮਾਰੀਆਂ। ਘੋੜੇ ਨੇ ਜਦੋਂ ਹੁਣ ਵੀ ਮੂੰਹ ਵਿੱਚ ਲਗਾਮ ਨਾ ਲਈ, ਤਾਂ ਉਨ੍ਹਾਂ ਨੇ ਉਸ ਦੇ ਨੱਕ ਤੇ ਕਈ ਚਾਬਕਾਂ ਮਾਰੀਆਂ। ਨੱਕ ਵਿੱਚੋਂ ਖ਼ੂਨ ਵਗਣ ਲੱਗਾ। ਘੋੜੇ ਨੇ ਬੜਾ ਲਾਚਾਰ ਤੇ ਮਜਬੂਰ ਹੋ ਕੇ ਇਧਰ ਉਧਰ ਵੇਖਿਆ। ਬੜੀ ਮੁਸ਼ਕਿਲ ਸਮੱਸਿਆ ਸੀ। ਇੰਨੀ ਮਾਰ ਉਸ ਨੇ ਅਗੇ ਕਦੇ ਨਹੀਂ ਖਾਧੀ ਸੀ । ਮੀਰ ਸਾਹਿਬ ਕਦੇ ਵੀ ਇੰਨੀ ਸਖਤੀ ਨਾਲ ਪੇਸ਼ ਨਹੀਂ ਆਉਂਦੇ ਸਨ। ਉਸ ਨੇ ਸੋਚਿਆ, ਜੇ ਮੈਂ ਮੂੰਹ ਨਾ ਖੋਲ੍ਹਿਆ ਤਾਂ ਪਤਾ ਨਹੀਂ, ਹੋਰ ਕਿੰਨੀ ਮਾਰ ਪਏ। ਲਗਾਮ ਲੈ ਲਈ। ਫੇਰ ਕੀ ਸੀ, ਮੁਨਸ਼ੀ ਜੀ ਦੀ ਜਿੱਤ ਹੋ ਗਈ। ਉਨ੍ਹਾਂ ਨੇ ਫ਼ੌਰਨ ਜੀਨ ਵੀ ਕੱਸ ਦਿੱਤੀ। ਲਾੜਾ ਕੁਦ ਕੇ ਘੋੜੇ ਤੇ ਸਵਾਰ ਹੋ ਗਿਆ।

ਜਦੋਂ ਲਾੜਾ ਜਮ ਕੇ ਘੋੜੇ ਦੀ ਪਿੱਠ ਤੇ ਬੈਠ ਗਿਆ ਤਾਂ ਘੋੜਾ ਜਿਵੇਂ ਨੀਂਦ ਵਿੱਚੋਂ ਜਾਗਿਆ। ਸੋਚਣ ਲੱਗਾ, ਥੋੜੇ ਜਿਹੇ ਦਾਣੇ ਦੇ ਬਦਲੇ ਆਪਣੀ ਇਜ਼ਤ ਤੋਂ ਹੱਥ ਧੋਣਾ ਆਪਣਾ ਅਧਿਕਾਰ ਛੱਡਣ ਦੇ ਬਰਾਬਰ

ਹੈ। ਉਸ ਨੂੰ ਯਾਦ ਆਇਆ ਕਿ ਮੈਂ ਕਿੰਨੇ ਚਿਰ ਤੋਂ ਹੀ ਅਜ ਦੇ ਦਿਨ ਆਰਾਮ ਕਰਦਾ ਹਾਂ, ਤਾਂ ਅਜ ਕਿਉਂ ਕੰਮ ਕਰਾਂ ? ਇਹ ਲੋਕ ਪਤਾ ਨਹੀਂ ਮੈਨੂੰ ਕਿਥੇ ਲੈ ਜਾਣਗੇ, ਮੁੰਡਾ ਬੜੀ ਮਜ਼ਬੂਤੀ ਨਾਲ ਬੈਠਾ ਹੈ, ਮੈਨੂੰ ਦੌੜਾਇਗਾ, ਅੱਡੀਆਂ ਮਾਰੇਗਾ, ਚਾਬਕਾਂ ਮਾਰ ਮਾਰ ਕੇ ਅਧਮੋਇਆ ਕਰ ਦੇਵੇਗਾ, ਫੇਰ ਪਤਾ ਨਹੀਂ, ਖਾਣ ਨੂੰ ਵੀ ਕੁਝ ਮਿਲੇ ਕਿ ਨਾ। ਇਹ ਸੋਚ ਕੇ ਉਸ ਨੇ ਫੈਸਲਾ ਕੀਤਾ ਕਿ ਮੈਂ ਇਥੋਂ ਇਕ ਕਦਮ ਵੀ ਨਾ ਪੁਟਾਂਗਾ। ਇਹੀ ਹੋਏਗਾ ਨਾ ਕਿ ਮਾਰਨਗੇ, ਸਵਾਰ ਨੂੰ ਲਏ ਲਏ ਜ਼ਮੀਨ ਤੇ ਲੇਟ ਜਾਵਾਂਗਾ, ਆਪਣੇ ਆਪ ਹੀ ਛੱਡ ਦੇਣਗੇ। ਮੇਰੇ ਮਾਲਕ ਮੀਰ ਸਾਹਿਬ ਵੀ ਤਾਂ ਇਥੇ ਕਿਧਰੇ ਹੋਣਗੇ। ਮੈਨੂੰ ਇੰਨੀ ਮਾਰ ਪੈਂਦੀ ਉਹ ਨਹੀਂ ਵੇਖ ਸਕਣਗੇ। ਉਨ੍ਹਾਂ ਨੂੰ ਕਲ ਕਚਹਿਰੀ ਵੀ ਤਾਂ ਲੈ ਕੇ ਜਾਣਾ ਹੈ।

ਲਾੜਾ ਜਿਉਂ ਹੀ ਘੋੜੇ ਤੇ ਸਵਾਰ ਹੋਇਆ, ਔਰਤਾਂ ਨੇ ਘੋੜੀਆਂ ਗਾਉਣੀਆਂ ਸ਼ੁਰੂ ਕੀਤੀਆਂ। ਫੁਲ ਵਰਸਾਏ ਗਏ। ਬਾਰਾਤੀ ਅਗੇ ਵਧੇ। ਪਰ ਘੋੜਾ ਐਸਾ ਅੜਿਆ ਕਿ ਪੈਰ ਹੀ ਨਾ ਅਗੇ ਵਧਾਏ। ਲਾੜਾ ਉਸ ਨੂੰ ਅੱਡੀਆਂ ਮਾਰਦਾ, ਚਾਬਕ ਮਾਰਦਾ, ਲਗਾਮ ਨਾਲ ਝਟਕੇ ਦੇਂਦਾ, ਪਰ ਘੋੜੇ ਦੇ ਕਦਮ ਇਸ ਤਰ੍ਹਾਂ ਜ਼ਮੀਨ ਵਿੱਚ ਗੱਡੇ ਗਏ ਕਿ ਉਖੜਨ ਦਾ ਨਾਂ ਵੀ ਨਹੀਂ ਲੈ ਰਹੇ ਸਨ।

ਮੁਨਸ਼ੀ ਜੀ ਨੂੰ ਇੰਨਾ ਗੁੱਸਾ ਆ ਰਿਹਾ ਸੀ ਕਿ ਜੇ ਆਪਣਾ ਜਾਨਵਰ ਹੁੰਦਾ ਤਾਂ ਗੋਲੀ ਮਾਰ ਦੇਂਦੇ। ਇਕ ਮਿੱਤਰ ਨੇ ਕਿਹਾ, "ਅੜੀਅਲ ਜਾਨਵਰ ਹੈ, ਇਸ ਤਰ੍ਹਾਂ ਨਹੀਂ ਚਲੇਗਾ। ਇਸ ਨੂੰ ਪਿੱਛੋਂ ਡੰਡੇ ਮਾਰੋ। ਆਪਣੇ ਆਪ ਚਲੇਗਾ।"

ਮੁਨਸ਼ੀ ਜੀ ਨੇ ਇਹ ਤਜਵੀਜ਼ ਮੰਨ ਲਈ। ਪਿਛੋਂ ਜਾ ਕੇ ਕਈ ਡੰਡੇ ਲਾਏ ਪਰ ਘੋੜੇ ਨੇ ਪੈਰ ਨਾ ਚੁਕਿਆ, ਚੁਕੇ ਵੀ ਤਾਂ ਅਗਲੇ ਪੈਰ ਅਸਮਾਨ ਵਲ। ਇਕ ਦੋ ਵਾਰੀ ਪਿਛਲੇ ਪੈਰ ਵੀ ਚੁਕੇ, ਜਿਸ ਤੋਂ ਪਤਾ

ਲਗਦਾ ਸੀ—ਉਹ ਬਿਲਕੁਲ ਬੇਜਾਨ ਨਹੀਂ ਹੈ, ਮੁਨਸ਼ੀ ਜੀ ਭਿਗਦੇ ਭਿੜਦੇ ਬਚੇ।

ਫੇਰ ਦੂਜੇ ਮਿੱਤਰ ਨੇ ਕਿਹਾ, "ਇਸ ਦੀ ਪੂਛਲ ਕੋਲ ਬਲਦੀ ਹੋਈ ਲਕੜੀ ਰਖੋ, ਅੱਗ ਦੇ ਡਰ ਤੋਂ ਨਸੇਗਾ।"

ਇਹ ਤਜਵੀਜ਼ ਵੀ ਮੰਨ ਲਈ ਗਈ। ਨਤੀਜਾ ਇਹ ਹੋਇਆ ਕਿ ਘੋੜੇ ਦੀ ਪੂਛਲ ਸੜ ਗਈ। ਉਹ ਦੋ ਤਿੰਨ ਵਾਰੀ ਉਛਲਿਆ, ਕੁਦਿਆ, ਪਰ ਅਗੇ ਨਾ ਵਧਿਆ। ਪੱਕਾ ਸਤਿਆਗ੍ਰਹਿ ਸੀ। ਲਗਦਾ ਸੀ ਕਿ ਇਨ੍ਹਾਂ ਤਸੀਹਾਂ ਨੇ ਉਸ ਨੂੰ ਹੋਰ ਵੀ ਮਜਬੂਤ ਕਰ ਦਿੱਤਾ।

ਇੰਨੇ ਵਿੱਚ ਸੂਰਜ ਡੁੱਬਣ ਲੱਗਾ। ਪੰਡਤ ਜੀ ਨੇ ਕਿਹਾ, "ਜਲਦੀ ਕਰੋ ਨਹੀਂ ਤਾਂ ਮਹੂਰਤ ਟਲ ਜਾਏਗਾ।" ਪਰ ਆਪਣੇ ਵਸ ਦੀ ਤਾਂ ਗਲ ਨਹੀਂ ਸੀ। ਜਲਦੀ ਕਿਵੇਂ ਹੁੰਦੀ। ਬਾਰਾਤੀ ਪਿੰਡ ਤੋਂ ਬਾਹਰ ਜਾ ਪਹੁੰਚੇ। ਇਥੇ ਔਰਤਾਂ ਤੇ ਬੱਚਿਆਂ ਦਾ ਮੇਲਾ ਲੱਗ ਗਿਆ। ਲੋਕ ਕਹਿਣ ਲੱਗੇ, ਕਿਹੋ ਜਿਹਾ ਘੋੜਾ ਹੈ, ਜੋ ਪੈਰ ਹੀ ਨਹੀਂ ਪੁਟਦਾ। ਇਕ ਤਜਰਬੇਕਾਰ ਬੁਜ਼ੁਰਗ ਨੇ ਕਿਹਾ, "ਮਾਰਨ ਨਾਲ ਕੰਮ ਨਹੀਂ ਚਲੇਗਾ। ਥੋੜਾ ਦਾਣਾ ਮੰਗਵਾਓ। ਇਕ ਆਦਮੀ ਇਸ ਦੇ ਸਾਹਮਣੇ ਤੋਬੜੇ ਵਿੱਚ ਦਾਣਾ ਵਿਖਾਂਦਾ ਚਲੇ। ਦਾਣੇ ਦੇ ਲਾਲਚ ਵਿੱਚ ਝਟ ਚਲ ਪਵੇਗਾ।" ਮੁਨਸ਼ੀ ਜੀ ਨੇ ਇਹ ਉਪਾ ਕਰ ਕੇ ਵੀ ਵੇਖਿਆ, ਪਰ ਕਾਮਯਾਬ ਨਾ ਹੋਏ। ਘੋੜਾ ਆਪਣੀ ਅਣਖ ਕਿਸੇ ਤਰ੍ਹਾਂ ਵੀ ਨਹੀਂ ਸੀ ਛਡਣਾ ਚਾਹੁੰਦਾ। ਇਕ ਸੱਜਣ ਨੇ ਕਿਹਾ, "ਇਸ ਨੂੰ ਥੋੜੀ ਜਿਹੀ ਸ਼ਰਾਬ ਪਿਲਾ ਦਿਓ। ਨਸ਼ੇ ਵਿੱਚ ਆ ਕੇ ਸਰਪਟ ਦੌੜਨ ਲੱਗੇਗਾ।" ਸ਼ਰਾਬ ਦੀ ਬੋਤਲ ਆਈ। ਇਕ ਤਸਲੇ ਵਿੱਚ ਸ਼ਰਾਬ ਪਾ ਕੇ ਸਾਹਮਣੇ ਰਖੀ ਗਈ, ਪਰ ਉਸ ਨੇ ਸੁੰਘੀ ਤਕ ਨਹੀਂ।

ਹੁਣ ਕੀ ਹੋਏ ? ਬੱਤੀਆਂ ਬਲ ਗਈਆਂ। ਮਹੂਰਤ ਟਲ ਗਿਆ

ਸੀ। ਘੋੜਾ ਇੰਨਾ ਬੁਰਾ ਹਾਲ ਹੋਣ ਤੇ ਵੀ ਦਿਲ ਵਿੱਚ ਖ਼ੁਸ਼ ਸੀ ਤੇ ਆਪਣੇ ਸੁੱਖ ਵਿੱਚ ਵਿੱਘਨ ਪਾਣ ਵਾਲਿਆਂ ਦਾ ਬੁਰਾ ਹਾਲ ਤੇ ਦੁਖ ਵੇਖ ਕੇ ਖ਼ੁਸ਼ ਹੋ ਰਿਹਾ ਸੀ। ਉਸ ਨੂੰ ਇਸ ਵੇਲੇ ਲੋਕਾਂ ਦੀਆਂ ਕੋਸ਼ਿਸ਼ਾਂ ਵੇਖ ਕੇ ਬੜਾ ਮਜ਼ਾ ਆ ਰਿਹਾ ਸੀ। ਵੇਖਾਂ, ਹੁਣ ਤੁਸੀਂ ਕੀ ਕਰਦੇ ਹੋ? ਉਹ ਜਾਣਦਾ ਸੀ ਕਿ ਹੁਣ ਮਾਰ ਖਾਣ ਦੀ ਨੌਬਤ ਨਹੀਂ ਆਏਗੀ। ਲੋਕਾਂ ਨੂੰ ਪਤਾ ਲਗ ਗਿਆ ਸੀ ਕਿ ਮਾਰਨਾ ਬੇਕਾਰ ਹੈ। ਉਹ ਉਨ੍ਹਾਂ ਦੀਆਂ ਗਲਾਂ ਸੁਣ ਕੇ ਆਪਣੇ ਵਿਚਾਰ ਦੱਸ ਰਿਹਾ ਸੀ।

ਇਕ ਸੱਜਣ ਨੇ ਕਿਹਾ, "ਹੁਣ ਇਕੋ ਹੀ ਤਰਕੀਬ ਬਾਕੀ ਹੈ ਕਿ ਖੇਤਾਂ ਵਿੱਚ ਖਾਦ ਪਾਣ ਵਾਲੀ ਜਿਹੜੀ ਦੋ ਪਹੀਆਂ ਵਾਲੀ ਗੱਡੀ ਹੁੰਦੀ ਹੈ ਉਸ ਨੂੰ ਘੋੜੇ ਦੇ ਸਾਹਮਣੇ ਲਿਆ ਕੇ ਰਖੋ। ਇਸ ਦੇ ਦੋਵੇਂ ਅਗਲੇ ਪੈਰ ਉਸ ਵਿੱਚ ਰੱਖ ਦਿੱਤੇ ਜਾਣ ਤੇ ਅਸੀਂ ਗੱਡੀ ਨੂੰ ਖਿੱਚੀਏ। ਤਦ ਤਾਂ ਜ਼ਰੂਰ ਹੀ ਇਸ ਦੇ ਪੈਰ ਅਗੇ ਵਧਣਗੇ ਤੇ ਪਿਛਲੇ ਪੈਰ ਵੀ ਫੇਰ ਉਠਣਗੇ ਹੀ। ਘੋੜਾ ਚਲਣ ਲੱਗ ਪਵੇਗਾ।"

ਮੁਨਸ਼ੀ ਜੀ ਡੁਬ ਰਹੇ ਸਨ। ਤਿਨਕੇ ਦਾ ਸਹਾਰਾ ਕਾਫ਼ੀ ਸੀ। ਦੋ ਪਹੀਆਂ ਵਾਲੀ ਗੱਡੀ ਲਿਆਂਦੀ ਗਈ। ਲਾੜੇ ਨੇ ਲਗਾਮ ਖਿੱਚੀ। ਚਾਰ ਪੰਜ ਆਦਮੀ ਘੋੜੇ ਕੋਲ ਡੰਡੇ ਲੈ ਕੇ ਖੜੇ ਹੋ ਗਏ। ਦੋ ਆਦਮੀਆਂ ਨੇ ਉਸ ਦੇ ਅਗਲੇ ਪੈਰ ਜ਼ਬਰਦਸਤੀ ਚੁਕ ਕੇ ਗੱਡੀ ਵਿੱਚ ਰਖੇ। ਘੋੜਾ ਅਜੇ ਤਕ ਇਹ ਹੀ ਸਮਝ ਰਿਹਾ ਸੀ ਕਿ ਮੈਂ ਇਹ ਉਪਾ ਵੀ ਨਾ ਚਲਣ ਦਿਆਂਗਾ, ਪਰ ਜਦੋਂ ਗੱਡੀ ਚਲੀ ਤਾਂ ਉਸ ਦੇ ਪਿਛਲੇ ਪੈਰ ਆਪਣੇ ਆਪ ਚਲ ਪਏ। ਉਸ ਨੂੰ ਇੰਜ ਲੱਗਿਆ, ਜਿਵੇਂ ਪਾਣੀ ਵਿੱਚ ਰੁੜ੍ਹਦਾ ਜਾ ਰਿਹਾ ਹੈ। ਕਿੰਨਾ ਹੀ ਚਾਹੁੰਦਾ ਸੀ ਕਿ ਪੈਰਾਂ ਨੂੰ ਜਮਾ ਲਵਾਂ, ਪਰ ਕੁਝ ਅਕਲ ਕੰਮ ਨਾ ਕਰਦੀ ਸੀ। ਚਾਰੇ ਪਾਸੇ ਸ਼ੋਰ ਮਚਿਆ, "ਚਲਿਆ, ਚਲਿਆ!" ਤਾੜੀਆਂ ਵੱਜਣ ਲੱਗੀਆਂ, ਲੋਕ ਜ਼ੋਰ ਜ਼ੋਰ ਦੀ ਹੱਸਣ ਲੱਗੇ। ਘੋੜੇ ਨੂੰ ਇਹ ਮਜ਼ਾਕ ਤੇ ਬੇਇਜ਼ਤੀ ਬਰਦਾਸ਼ਤ ਨਾ ਹੋਈ, ਪਰ ਕਰਦਾ ਕੀ? ਪਰ,

ਉਸ ਨੇ ਹੌਂਸਲਾ ਨਾ ਛੱਡਿਆ। ਦਿਲ ਵਿੱਚ ਸੋਚਿਆ, ਇਸ ਤਰ੍ਹਾਂ ਕਿੰਨੀ ਦੂਰ ਤਕ ਲੈ ਜਾਣਗੇ। ਜਿਉਂ ਹੀ ਗੱਡੀ ਰੁਕੇਗੀ, ਮੈਂ ਵੀ ਰੁਕ ਜਾਵਾਂਗਾ। ਮੇਰੇ ਤੋਂ ਬੜੀ ਭੁਲ ਹੋਈ, ਮੈਨੂੰ ਗੱਡੀ ਵਿੱਚ ਪੈਰ ਹੀ ਨਹੀਂ ਸੀ ਰਖਣਾ ਚਾਹੀਦਾ।

ਆਖ਼ਰ ਉਹ ਹੀ ਹੋਇਆ, ਜੋ ਉਸ ਨੇ ਸੋਚਿਆ ਸੀ। ਕਿਸੇ ਤਰ੍ਹਾਂ ਲੋਕਾਂ ਨੇ ਸੌ ਕਦਮ ਤਕ ਗੱਡੀ ਖਿੱਚੀ, ਅਗੇ ਨਾ ਖਿੱਚ ਸਕੇ। ਸੌ ਦੋ ਸੌ ਕਦਮ ਹੀ ਖਿੱਚਣਾ ਹੁੰਦਾ ਤਾਂ ਸ਼ਾਇਦ ਲੋਕ ਹਿੰਮਤ ਕਰ ਹੀ ਲੈਂਦੇ, ਪਰ ਸਟੇਸ਼ਨ ਤਾਂ ਪੂਰੇ ਤਿੰਨ ਮੀਲ ਦੂਰ ਸੀ। ਇੰਨੀ ਦੂਰ ਘੋੜੇ ਨੂੰ ਖਿੱਚ ਕੇ ਲੈ ਕੇ ਜਾਣਾ ਮੁਸ਼ਕਲ ਸੀ। ਜਿਉਂ ਹੀ ਗੱਡੀ ਰੁੱਕੀ, ਘੋੜਾ ਵੀ ਰੁਕ ਗਿਆ। ਲਾੜੇ ਨੇ ਫੇਰ ਲਗਾਮ ਨੂੰ ਝਟਕੇ ਦਿੱਤੇ, ਅੱਡੀਆਂ ਮਾਰੀਆਂ, ਚਾਬਕ ਚਲਾਈ, ਪਰ ਘੋੜੇ ਨੇ ਆਪਣਾ ਹੱਠ ਨਾ ਛੱਡਿਆ। ਉਸ ਦੇ ਨੱਕ ਵਿੱਚੋਂ ਖ਼ੂਨ ਨਿਕਲ ਰਿਹਾ ਸੀ, ਚਾਬਕਾਂ ਨਾਲ ਸਾਰਾ ਸ਼ਰੀਰ ਛਿਲਿਆ ਗਿਆ ਪਿਛਲੇ ਪੈਰਾਂ ਵਿੱਚ ਜ਼ਖ਼ਮ ਹੋ ਗਏ ਸਨ, ਪਰ ਉਹ ਆਪਣੀ ਜ਼ਿਦ ਤੇ ਅੜ ਕੇ ਖੜ੍ਹਾ ਹੀ ਰਿਹਾ।

ਪੁਰੋਹਤ ਜੀ ਨੇ ਕਿਹਾ, "ਅੱਠ ਵਜ ਗਏ ਹਨ। ਮਹੂਰਤ ਟਲ ਗਿਆ ਹੈ।" ਦੁਖੀ ਤੇ ਕਮਜ਼ੋਰ ਘੋੜੇ ਨੇ ਮੈਦਾਨ ਮਾਰ ਲਿਆ। ਮੁਨਸ਼ੀ ਜੀ ਗੁੱਸੇ ਵਿੱਚ ਪਾਗਲ ਹੋ ਕੇ ਰੋਣ ਲੱਗ ਪਏ। ਲਾੜਾ ਇਕ ਕਦਮ ਵੀ ਪੈਦਲ ਨਹੀਂ ਚਲ ਸਕਦਾ। ਵਿਆਹ ਦੇ ਵਕਤ ਜ਼ਮੀਨ ਤੇ ਪੈਰ ਰੱਖਣਾ ਮਨਾ ਹੈ, ਬੇਇਜ਼ਤੀ ਹੁੰਦੀ ਹੈ, ਨਿੰਦਿਆ ਹੁੰਦੀ ਹੈ। ਖ਼ਾਨਦਾਨ ਨੂੰ ਕਲੰਕ ਲਗਦਾ ਹੈ। ਪਰ ਹੁਣ ਪੈਦਲ ਚਲਣ ਤੋਂ ਇਲਾਵਾ ਕੋਈ ਚਾਰਾ ਨਹੀਂ ਸੀ। ਆ ਕੇ ਘੋੜੇ ਦੇ ਸਾਹਮਣੇ ਖੜੇ ਹੋ ਗਏ ਤੇ ਕਹਿਣ ਲੱਗੇ, "ਆਪਣੀ ਖੁਸ਼ਕਿਸਮਤੀ ਸਮਝ, ਜੋ ਮੀਰ ਸਾਹਿਬ ਦੇ ਘਰ ਹੈਂ। ਜੇ ਮੈਂ ਤੇਰਾ ਮਾਲਕ ਹੁੰਦਾ ਤਾਂ ਤੇਰੀ ਹੱਡੀ ਪਸਲੀ ਦਾ ਵੀ ਪਤਾ ਨਾ ਚਲਦਾ। ਇਸ ਦੇ ਨਾਲ ਹੀ ਮੈਨੂੰ ਇਹ ਵੀ ਪਤਾ ਲੱਗ ਗਿਆ ਕਿ ਜਾਨਵਰ

ਵੀ ਆਪਣੀ ਇੱਜ਼ਤ ਦਾ ਕਿੰਨਾ ਖ਼ਿਆਲ ਰਖਦੇ ਹਨ। ਮੈਂ ਨਹੀਂ ਜਾਣਦਾ ਸੀ ਕਿ ਤੂੰ ਅਸੂਲ ਦਾ ਇੰਨਾ ਪੱਕਾ ਹੈਂ। ਬੇਟਾ ਉਤਰ, ਬਾਰਾਤੀ ਸਟੇਸ਼ਨ ਤੇ ਪਹੁੰਚ ਗਏ ਹੋਣਗੇ। ਚਲੋ ਪੈਦਲ ਹੀ ਚਲੀਏ । ਅਸੀਂ ਆਪਣੇ ਹੀ ਦਸ ਬਾਰਾਂ ਆਦਮੀ ਹਾਂ । ਹੱਸਣ ਵਾਲਾ ਕੋਈ ਨਹੀਂ। ਇਹ ਰੰਗੀਨ ਕਪੜੇ ਉਤਾਰ ਦੇ । ਰਸਤੇ ਵਿੱਚ ਲੋਕ ਦੇਖਣਗੇ ਤਾਂ ਕਹਿਣਗੇ ਕਿ ਵਿਆਹ ਕਰਨ ਪੈਦਲ ਹੀ ਜਾ ਰਿਹਾ ਹੈ। ਚਲ ਓਏ ਟੱਟੂ, ਤੈਨੂੰ ਮੀਰ ਸਾਹਿਬ ਦੇ ਹਵਾਲੇ ਕਰ ਆਵਾਂ।"

## ਅਭਿਆਸ

I. ਦੱਸੋ ਭਲਾ :—

1. ਮੀਰ ਦਿਲਾਵਰ ਅਲੀ ਨੂੰ ਘੋੜਾ ਕਿਸ ਤਰ੍ਹਾਂ ਮਿਲਿਆ ?
2. ਮੁਨਸ਼ੀ ਸੌਦਾਗਰ ਮਲ ਕੌਣ ਸੀ ?
3. ਮੁਨਸ਼ੀ ਜੀ ਨੇ ਦਿਲਾਵਰ ਅਲੀ ਤੋਂ ਘੋੜਾ ਕਿਉਂ ਮੰਗਿਆ ?
4. ਮੀਰ ਦਿਲਾਵਰ ਅਲੀ ਨੇ ਮੁਨਸ਼ੀ ਜੀ ਨੂੰ ਘੋੜੇ ਦੇ ਬਾਰੇ ਕੀ ਦੱਸਿਆ ?
5. ਮੁਨਸ਼ੀ ਸੌਦਾਗਰ ਮਲ ਨੇ ਘੋੜੇ ਨੂੰ ਚਲਾਣ ਲਈ ਕੀ ਕੀ ਯਤਨ ਕੀਤੇ ?

II. ਵਾਕ ਬਣਾਓ :—

ਪਲਟਨ, ਮੰਜ਼ਲ, ਹਮਦਰਦੀ, ਨਾਕਾਮਯਾਬ, ਮੁਖ਼ਤਿਆਰ, ਬਿਆਨਾ, ਮਹੂਰਤ, ਜ਼ਿਦ, ਅਹਿਸਾਨ, ਤਬਲਾ, ਅਭਿਮਾਨ, ਲਗਾਮ, ਤਜਵੀਜ਼, ਵਿਘਨ, ਕੁੜ੍ਹਨਾ, ਜ਼ਖਮ।

III. ਜਾਨਵਰ ਵੀ ਆਪਣੀ ਅਣਖ ਤੇ ਅੜੇ ਰਹਿ ਸਕਦੇ ਹਨ। ਇਸ ਕਹਾਣੀ ਦੇ ਅਧਾਰ ਤੇ ਲਿਖੋ।

IV. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ ।

V. 1. ਕਿਰਿਆ ਵਿਸ਼ੇਸ਼ਣ ਬਾਰੇ ਲਿਖੋ । ਇਹ ਕੀ ਹੁੰਦਾ ਹੈ ? ਇਨ੍ਹਾਂ ਦੀਆਂ ਕੁਝ ਉਦਾਹਰਨਾਂ ਵੀ ਦੱਸੋ ।

2. ਇਨ੍ਹਾਂ ਸ਼ਬਦਾਂ ਦਾ ਸ਼ੁਧ ਰੂਪ ਲਿਖੋ :—

ਕਊਣ, ਚੇਹਰਾ, ਸੇਹਰਾ, ਬੇਂਹਦਾ, ਮੇਹਨਤ ।

# ਹਿਮ ਮਾਨਵ ਨਾਲ ਮੁਕਾਬਲਾ

ਕਾਠਮੰਡੂ ਤੋਂ ਅਸੀਂ ਯਾਕ ਤੇ ਸਵਾਰ ਹੋ ਕੇ ਤਿੱਬਤ ਦੇ ਪਠਾਰੀ ਉਜਾੜ ਇਲਾਕੇ ਵਿੱਚ ਪਹੁੰਚ ਗਏ ਸੀ। ਚਾਰ ਦਿਨ ਲਗਾਤਾਰ ਉੱਤਰ ਵਲ ਵਧਦੇ ਹੋਏ ਅਸੀਂ ਤਿੱਬਤੀ ਪਿੰਡ ਪਹੁੰਚ ਗਏ ਜਿਥੇ ਸਾਡਾ ਕੈਂਪ ਲੱਗਾ ਹੋਇਆ ਸੀ। ਇਸੇ ਥਾਂ ਤੋਂ ਅਸੀਂ ਹਿਮਾਲੀਆ ਦੀਆਂ ਘਾਟੀਆਂ ਵਿੱਚ ਹਿਮ ਮਾਨਵ ਦੀ ਖੋਜ ਕਰਨੀ ਸੀ। ਅਜੇ ਤਕ ਤਾਂ ਹਿਮ ਮਾਨਵ ਦੇ ਬਾਰੇ ਲੋਕਾਂ ਦੇ ਮੂੰਹੋਂ ਸੁਣਿਆ ਹੀ ਸੀ। ਸਿਰਫ਼ ਕੁਝ ਸਾਲ ਪਹਿਲਾਂ ਪੈਰਾਂ ਦੇ ਨਿਸ਼ਾਨਾਂ ਦੀਆਂ ਤਸਵੀਰਾਂ ਜ਼ਰੂਰ ਲਈਆਂ ਗਈਆਂ ਸਨ ਤੇ ਇਹ ਪੈਰਾਂ ਦੇ ਨਿਸ਼ਾਨ ਆਦਮੀ ਤੇ ਰਿੱਛ ਦੇ ਪੈਰਾਂ ਨਾਲ ਬਹੁਤ ਮਿਲਦੇ ਜੁਲਦੇ ਹੋਣ ਤੇ ਵੀ ਉਨ੍ਹਾਂ ਤੋਂ ਵੱਡੇ ਸਨ। ਖੋਜੀਆਂ ਦਾ ਕਹਿਣਾ ਸੀ ਕਿ ਇਹ ਪੈਰਾਂ ਦੇ ਨਿਸ਼ਾਨ ਜ਼ਰੂਰ ਹਿਮਾਲੀਆ ਵਿੱਚ ਰਹਿਣ ਵਾਲੇ ਉਸ ਆਦਿ ਪ੍ਰਾਣੀ ਹਿਮ ਮਾਨਵ ਦੇ ਹੋਣਗੇ।

ਸਾਡੀ ਖੋਜੀ ਟੋਲੀ ਵਿੱਚ ਯਾਰਾਂ ਆਦਮੀ ਸਨ। ਜੇ ਸਮਾਨ ਢੋਣ ਵਾਲੇ ਸ਼ੇਰਪਿਆਂ ਤੇ ਰਸਤਾ ਦੱਸਣ ਵਾਲਿਆਂ ਨੂੰ ਵੀ ਇਸ ਵਿੱਚ ਸ਼ਾਮਲ ਕਰ ਲਿਆ ਜਾਵੇ ਤਾਂ ਸਾਡੀ ਗਿਣਤੀ ਵੀਹ ਤਕ ਆਸਾਨੀ ਨਾਲ ਪਹੁੰਚ ਜਾਂਦੀ ਹੈ। ਮੇਰੇ ਜ਼ਿੰਮੇ ਇਹ ਕੰਮ ਸੀ ਕਿ ਇਸ ਕਥਿਤ ਹਿਮ ਮਾਨਵ ਦੇ ਬਾਰੇ ਜੋ ਵੀ ਪਤਾ ਲਗੇ, ਮੈਂ ਲਿਖਦਾ ਜਾਵਾਂ।

ਰਸਤਾ ਦੱਸਣ ਵਾਲਿਆਂ ਨੇ ਮੈਨੂੰ ਕੈਂਪ ਤੋਂ ਪੰਜ ਮੀਲ ਦੂਰ ਇਕ ਬੁੱਧ ਮੱਠ ਵਿੱਚ ਪਹੁੰਚਾ ਦਿੱਤਾ। ਮੱਠ ਦੇ ਲਾਮਿਆਂ ਨੇ ਮੇਰਾ ਸਵਾਗਤ

ਕੀਤਾ ਤੇ ਮੈਨੂੰ ਇਕ ਖੋਪਰੀ ਵੱਸੀ, ਜਿਸ ਦੇ ਬਾਰੇ ਉਨ੍ਹਾਂ ਦਾ ਕਹਿਣਾ ਸੀ ਕਿ ਇਹ ਇਕ 'ਜਤੀ' ਦੀ ਖੋਪਰੀ ਹੈ, ਅਰਥਾਤ ਹਿਮ ਮਾਨਵ ਦਾ ਸਿਰ ਹੈ। 'ਜਤੀ' ਸ਼ਬਦ ਸੁਣਦਿਆਂ ਹੀ ਮੈਂ ਤ੍ਰਬ੍ਰਕ ਪਿਆ। ਭਾਰਤ ਵਿੱਚ ਸਿਧ ਪੁਰਸ਼ਾਂ ਨੂੰ ਹੀ ਜਤੀ ਕਿਹਾ ਜਾਂਦਾ ਹੈ। ਤਾਂ ਕੀ ਹਿਮ ਮਾਨਵ ਦੀ ਕਲਪਨਾ ਹਿਮਾਲੀਆ ਵਿੱਚ ਤਪੱਸਿਆ ਕਰਨ ਵਾਲੇ ਸਿਧ ਪੁਰਸ਼ਾਂ ਕਰ ਕੇ ਤਾਂ ਨਹੀਂ ਕੀਤੀ ਗਈ ? ਕਲਕੱਤੇ ਵਿੱਚ ਮੈਨੂੰ ਇਕ ਜੈਨ ਸਾਧੂ ਨੇ ਦੱਸਿਆ ਕਿ ਜਤੀ ਮਰਦੇ ਨਹੀਂ । ਉਹ ਆਪਣੀ ਜ਼ਿੰਦਗੀ ਹਜ਼ਾਰਾਂ ਸਾਲਾਂ ਤਕ ਵਕਤ ਤੇ ਬੁਢਾਪੇ ਦੀ ਹੱਦ ਲੰਘ ਕੇ ਜੀਉਂਦੇ ਹਨ ।

ਉਸ ਖੋਪਰੀ ਦੀਆਂ ਮੈਂ ਕਈ ਤਸਵੀਰਾਂ ਲਈਆਂ। ਇਨ੍ਹਾਂ ਤਸਵੀਰਾਂ ਦੇ ਅਧਿਯਨ ਤੋਂ ਇਹ ਪਤਾ ਲੱਗਾ ਕਿ ਇਹ ਖੋਪਰੀ ਘੱਟ ਤੋਂ ਘੱਟ ਇਕ ਹਜ਼ਾਰ ਸਾਲ ਤੋਂ ਵੀ ਜ਼ਿਆਦਾ ਪੁਰਾਣੀ ਹੈ। ਇਸ ਨੂੰ ਕਿਸੇ ਵੀ ਆਦਿ ਮਨੁੱਖ ਦੀ ਖੋਪਰੀ ਮੰਨ ਲਿਆ ਜਾ ਸਕਦਾ ਸੀ, ਪਰ ਇਹ ਆਦਮੀ ਦੀ ਖੋਪਰੀ ਤੋਂ ਕਾਫ਼ੀ ਵੱਡੀ ਸੀ।

ਜਤੀ ਦੇ ਬਾਰੇ ਲੋਕਾਂ ਦੀਆਂ ਗੱਲਾਂ ਤੇ ਕੁਝ ਹਕੀਕਤ, ਅਸੀਂ ਬਹੁਤ ਕੁਝ ਇਕੱਠਾ ਕਰ ਲਿਆ ਸੀ। ਇਨ੍ਹਾਂ ਦੇ ਅਧਿਅਨ ਤੋਂ ਪਤਾ ਲੱਗਾ ਕਿ ਹਿਮ ਮਾਨਵ ਦੇ ਫਿਰਨ ਦੀ ਜਗ੍ਹਾ ਪਾਮੀਰ ਦੇ ਪਠਾਰਾਂ ਤੋਂ ਲੈ ਕੇ ਹਿਮਾਲੀਆ ਦੀਆਂ ਹੇਠਲੀਆਂ ਘਾਟੀਆਂ ਤਕ ਹੈ।

ਮੈਨੂੰ ਦਾਰਜਲਿੰਗ ਵਿੱਚ ਵੀ ਜਤੀ ਦੇ ਬਾਰੇ ਇਕ ਦੋ ਘਟਨਾਵਾਂ ਸੁਣਨ ਨੂੰ ਮਿਲੀਆਂ। ਨੇਪਾਲ,ਭੂਟਾਨ ਤੇ ਲਦਾਖ ਵਿੱਚ ਤਾਂ ਘਰ ਘਰ ਜਤੀ ਦੇ ਕਿੱਸੇ ਸੁਣਾਏ ਜਾਂਦੇ ਹਨ। ਭੋਟੀਆ ਆਜੜੀਆਂ ਨੇ ਤਾਂ ਮੈਨੂੰ ਇਥੋਂ ਤਕ ਦੱਸਿਆ ਕਿ ਉਨ੍ਹਾਂ ਨੇ ਜਤੀ ਨੂੰ ਵੇਖਿਆ ਵੀ ਹੈ। ਇਸ ਪ੍ਰਾਣੀ ਦੇ ਹਮਲੇ ਦੀਆਂ ਕਈ ਦਿਲਚਸਪ ਘਟਨਾਵਾਂ ਵੀ ਸੁਣੀਆਂ ਹਨ।

ਇਕ ਬੁੱਢੇ ਭੋਟੀਆ ਆਜੜੀ ਨੇ ਜਤੀ ਦੇ ਸ਼ਿਕਾਰ ਦੀ ਜੋ ਸੱਚੀ ਘਟਨਾ ਸੁਣਾਈ, ਉਹ ਬੜੀ ਦਿਲਚਸਪ ਹੈ :

"ਤੀਹ ਚਾਲੀ ਸਾਲ ਪਹਿਲਾਂ ਦੀ ਗਲ ਹੈ। ਉਪਰੀ ਹਿਮਾਲੀਆ ਵਿੱਚ ਬਰਫ਼ ਪੈਣ ਕਰ ਕੇ ਇਹ ਸਾਰੇ ਆਪਣੀਆਂ ਭੇਡਾਂ ਲੈ ਕੇ ਥੱਲੇ ਉਤਰਨ ਲੱਗੇ। ਇਕ ਥਾਂ ਪਹਾੜੀ ਦੱਰੇ ਵਿੱਚ ਹਰਿਆਲੀ ਵੇਖ ਕੇ ਉਨ੍ਹਾਂ ਨੇ ਕੁਝ ਦਿਨਾਂ ਲਈ ਆਪਣਾ ਡੇਰਾ ਉਥੇ ਹੀ ਲਾ ਦਿੱਤਾ। ਇਸ ਘਾਟੀ ਵਿੱਚ ਇਕ ਜਤੀ ਪ੍ਰਵਾਰ ਦਾ ਜ਼ੁਲਮ ਉਨ੍ਹਾਂ ਨੂੰ ਬਰਦਾਸ਼ਤ ਕਰਨਾ ਪਿਆ। ਉਸ ਘਾਟੀ ਵਿੱਚ ਉਹ ਪੰਦਰਾਂ ਦਿਨ ਤਕ ਰਹੇ। ਇਕ ਦੋ ਦਿਨ ਤਾਂ ਬੜੇ ਆਰਾਮ ਨਾਲ ਗੁਜ਼ਰੇ, ਪਰ ਇਸ ਤੋਂ ਬਾਦ ਅਧੀ ਰਾਤ ਨੂੰ ਅਚਾਨਕ ਹੀ ਭੇਡਾਂ ਦੇ ਇੱਜੜ ਵਿੱਚ ਖਲਬਲੀ ਮੱਚ ਗਈ, ਉਹ ਉੱਚੀ ਉੱਚੀ ਮੈਂ ਮੈਂ ਕਰਦੀਆਂ ਇਧਰ ਉਧਰ ਦੌੜਨ ਦੀ ਕੋਸ਼ਿਸ਼ ਕਰਨ ਲੱਗੀਆਂ। ਯਾਕ ਤੇ ਖੱਚਰ ਵੀ ਉਸ ਵਕਤ ਆਪਣੀ ਥਾਂ ਤੇ ਖੜੇ ਪੈਰ ਪਟਕਣ ਲੱਗੇ ਤੇ ਰੱਸੀ ਤੁੜਾ ਕੇ ਭੱਜਣ ਦੀ ਕੋਸ਼ਿਸ਼ ਕਰਨ ਲੱਗੇ। ਹਰ ਰਾਤ ਇਸ ਖਲਬਲੀ ਦੇ ਬਾਦ ਇਕ ਦੋ ਭੇਡਾਂ ਗ਼ਾਇਬ ਹੋ ਜਾਂਦੀਆਂ।"

"ਆਜੜੀ ਨੂੰ ਪਹਿਲਾਂ ਤਾਂ ਇਹ ਸ਼ੱਕ ਹੋਇਆ ਕਿ ਕੋਈ ਤੇਂਦੂਆ ਹਿਲ ਗਿਆ ਹੋਵੇਗਾ, ਸੋ ਵਾੜ ਦੇ ਚਾਰੇ ਪਾਸੇ ਅੱਗ ਬਾਲ ਕੇ ਰਖੀ ਜਾਣ ਲੱਗੀ, ਪਰ ਪਿਛਲੀ ਰਾਤ ਸਰਦੀ ਦੇ ਮਾਰੇ ਧੂਣੀ ਦੇ ਠੰਡੇ ਹੁੰਦੇ ਹੀ ਫੇਰ ਉਸੇ ਤਰ੍ਹਾਂ ਭਾਜੜ ਮੱਚ ਗਈ। ਪਹਿਲਾਂ ਤਾਂ ਉਨ੍ਹਾਂ ਨੇ ਉਹ ਜਗ੍ਹਾ ਛੱਡ ਦੇਣ ਦੀ ਸੋਚੀ, ਪਰ ਮੌਸਮ ਦੀ ਖ਼ਰਾਬੀ ਕਰ ਕੇ ਅਗੇ ਦਾ ਰਸਤਾ ਸਾਫ਼ ਨਾ ਹੋਣ ਕਰ ਕੇ ਉਨ੍ਹਾਂ ਨੂੰ ਮਜਬੂਰਨ ਉਥੇ ਰੁਕਣਾ ਪਿਆ। ਬੁੱਢੇ ਆਜੜੀਆਂ ਦਾ ਇਹ ਖ਼ਿਆਲ ਸੀ ਕਿ ਸ਼ਾਇਦ ਇਹ ਉਪਦਰਵ ਭੂਤਾਂ ਪਰੇਤਾਂ ਕਰ ਕੇ ਹੈ, ਸੋ ਦਸ ਮੀਲ ਦੂਰ ਤੋਂ ਇਕ ਲਾਮੇ ਨੂੰ ਵਿਘਨ ਸ਼ਾਂਤੀ ਲਈ ਬੁਲਾਇਆ ਗਿਆ। ਉਸ ਨੇ ਦਿਨ ਰਾਤ ਝੰਡੀਆਂ ਹਿਲਾ ਕੇ ਭੂਤ ਪ੍ਰੇਤ ਭਜਾਣ ਦੀ ਕੋਸ਼ਿਸ਼ ਕੀਤੀ ਤੇ ਬਾਦ ਵਿੱਚ

ਦੱਖਣਾ ਦੇ ਰੂਪ ਵਿੱਚ ਇਕ ਭੇਡ ਲੈ ਕੇ ਚਲਾ ਗਿਆ। ਪਰ ਰਾਤ ਨੂੰ ਹੋਣ ਵਾਲੀਆਂ ਹਰਕਤਾਂ ਫਿਰ ਵੀ ਬੰਦ ਨਾ ਹੋਈਆਂ।"

"ਆਖ਼ਰ ਇਕ ਖਾਂਪਾ ਸ਼ਿਕਾਰੀ ਨੂੰ ਲੈ ਕੇ ਉਹ ਪਹਿਰੇ ਤੇ ਲੱਗ ਗਏ। ਖ਼ੁਸ਼ਕਿਸਮਤੀ ਨਾਲ ਉਨ੍ਹਾਂ ਦਿਨਾਂ ਵਿੱਚ ਚਾਂਦਨੀ ਰਾਤ ਸੀ। ਸਾਹ ਰੋਕ ਕੇ ਚਟਾਨਾਂ ਨਾਲ ਜੁੜੇ ਵਾੜੇ ਨੂੰ ਘੇਰ ਕੇ ਉਹ ਬੈਠੇ ਰਹੇ। ਜਿਸ ਪਾਸੇ ਘਾਟੀ ਵਲੋਂ ਜਾਨਵਰ ਦੇ ਆਉਣ ਦਾ ਸ਼ਕ ਸੀ, ਉਹ ਰਸਤਾ ਖੁਲ੍ਹਾ ਰਖਿਆ ਗਿਆ। ਹੌਲੀ ਹੌਲੀ ਅੱਧੀ ਰਾਤ ਗੁਜ਼ਰ ਗਈ। ਪੱਤਾ ਤਕ ਨਾ ਹਿਲਿਆ। ਫੇਰ ਅਚਾਨਕ ਭੇਡਾਂ ਮੇਂ ਮੇਂ ਕਰਨ ਲੱਗੀਆਂ। ਖੱਚਰ ਰੱਸੀ ਤੁੜਾਉਣ ਲਈ ਪੈਰ ਪਟਕਣ ਲੱਗੇ। ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਹਿੰਸਕ ਜਾਨਵਰ ਕੋਲ ਹੀ ਹੈ।"

"ਇਸ ਦੌੜ ਭਜ ਤੇ ਚੀਕਾਂ ਵਿੱਚ ਉਨ੍ਹਾਂ ਨੇ ਸਾਫ਼ ਸੁਣਿਆ ਕਿ ਘਾਟੀ ਵਿੱਚ ਕੋਈ ਟਹਿਣੀਆਂ ਤੇ ਝਾੜੀਆਂ ਨੂੰ ਚੀਰਦਾ ਹੋਇਆ ਵਾੜੇ ਵਲ ਅਗੇ ਵਧ ਰਿਹਾ ਹੈ। ਠੱਪ-ਠੱਪ ਕਦਮਾਂ ਦੀ ਆਵਾਜ਼ ਸਾਫ਼ ਸੁਣਾਈ ਦੇ ਰਹੀ ਸੀ, ਫੇਰ ਉਹ ਅਚਾਨਕ ਹੀ ਬੰਦ ਹੋ ਗਈ। ਘਾਟੀ ਦੇ ਸਿਰੇ ਨਾਲ ਜੁੜੀ ਵੱਡੀ ਚਟਾਨ ਤੇ ਦੋ ਬੁਤ ਚਾਨਣੀ ਰਾਤ ਵਿੱਚ ਧੁੰਦਲੇ ਹੋਣ ਤੇ ਵੀ ਸਾਫ਼ ਨਜ਼ਰ ਆ ਰਹੇ ਸਨ। ਦੋ ਜਤੀ ਖੜੇ ਸੁਸਤਾ ਰਹੇ ਸਨ। ਉਨ੍ਹਾਂ ਨੂੰ ਵੇਖਦਿਆਂ ਹੀ ਸਭ ਦੇ ਸਾਹ ਸੁੱਕ ਗਏ। ਰਿੱਛ ਜਿਹਾ ਵਿਸ਼ਾਲ ਸਰੀਰ ਵਾਲਾਂ ਨਾਲ ਢੱਕਿਆ ਹੋਇਆ। ਗੋਰੀਲਾ ਬਾਂਦਰਾਂ ਵਰਗੇ ਮੂੰਹ ਤੇ ਉਨ੍ਹਾਂ ਦੀ ਨਜ਼ਰ ਭੇਡਾਂ ਤੇ ਟਿਕੀ ਹੋਈ ਸੀ।"

"ਉਹ ਥੋੜੀ ਦੇਰ ਹੀ ਇਸ ਤਰ੍ਹਾਂ ਸੁਸਤ ਖੜੇ ਹੋਏ ਹੋਣਗੇ ਕੀ ਫੇਰ ਪੱਥਰ ਡਿੱਗਣ ਲੱਗੇ। ਇੰਜ ਲੱਗਿਆ ਕਿ ਸ਼ਾਇਦ ਉਹ ਨਾਲੇ ਦੇ ਦੂਜੇ ਪਾਸੇ ਉਤਰ ਗਏ ਸਨ।"

"ਵੱਡਾ ਡੂੰਘਾ ਬਰਫ਼ ਦਾ ਤੇਜ਼ ਧਾਰ ਵਾਲਾ ਨਾਲਾ ਦੋ ਚੌੜੀਆਂ ਚੱਟਾਨਾਂ ਦੇ ਵਿੱਚ ਵਗ ਰਿਹਾ ਸੀ। ਭੇਡਾਂ ਦੇ ਵਾੜੇ ਤਕ ਉਸ ਦੀ ਗੜਗੜ

ਸੁਣਾਈ ਦੇਂਦੀ ਸੀ। ਇਸੇ ਤਰ੍ਹਾਂ ਇਕ ਘੰਟਾ ਹੋਰ ਬੀਤ ਗਿਆ। ਭੇਡਾਂ ਵੀ ਬੇਫ਼ਿਕਰੀਆਂ ਹੋ ਗਈਆਂ, ਪਰ ਸਾਡੇ ਦਿਲ ਦਾ ਡਰ ਅਜੇ ਖ਼ਤਮ ਨਹੀਂ ਹੋਇਆ ਸੀ। ਥੋੜੀ ਦੇਰ ਦੇ ਬਾਦ ਫੇਰ ਉਹ ਹੀ ਭਾਜੜ ਤੇ ਮੇਂ ਮੇਂ ਦੀਆਂ ਚੀਕਾਂ ਸ਼ੁਰੂ ਹੋ ਗਈਆਂ ਤੇ ਵੇਖਣ ਨੂੰ ਜੋ ਨਜ਼ਾਰਾ ਮਿਲਿਆ, ਉਸ ਨਾਲ ਤਾਂ ਜਾਨ ਹੀ ਨਿਕਲ ਗਈ।"



"ਭੇਡਾਂ ਦੇ ਵਾੜੇ ਵਿੱਚ ਜਤੀ ਖੜਾ ਸੀ ਤੇ ਵਾੜੇ ਦੇ ਬਾਹਰ ਉਸੇ ਦੀ ਸ਼ਕਲ ਦਾ ਇਕ ਦੂਜਾ, ਪਰ ਛੋਟੇ ਕਦ ਦਾ ਜਤੀ ਖੜਾ ਸੀ। ਉਹ ਕੱਦ ਵਿੱਚ ਉਸ ਤੋਂ ਬਹੁਤ ਛੋਟਾ ਸੀ। ਵਾੜੇ ਵਿੱਚ ਮੌਤ ਜਿਹੀ ਸ਼ਾਂਤੀ ਸੀ। ਠੀਕ ਉਸੇ ਤਰ੍ਹਾਂ ਦੀ ਸ਼ਾਂਤੀ, ਜਿਹੜੀ ਕਸਾਈ ਦੇ ਪਹੁੰਚਣ ਤੇ ਬਲੀ ਦੇ ਬਕਰਿਆਂ ਵਿੱਚ ਹੁੰਦੀ ਹੈ। ਇਹ ਨਜ਼ਾਰਾ ਥੋੜੀ ਦੇਰ ਹੀ ਰਿਹਾ ਹੋਵੇਗਾ ਕਿ ਇਕ ਖੱਚਰ ਰੱਸੀ ਤੁੜਾ ਕੇ ਹਿਣਕਦਾ ਹੋਇਆ ਮੇਰੇ ਨਾਲ ਟਕਰਾਇਆ ਤੇ ਤੀਰ ਵਾਂਗ ਭੱਜ ਉਠਿਆ। ਉਸ ਦਾ ਪੈਰ ਮੇਰੇ ਹੱਥ ਤੇ ਪਿਆ ਤੇ ਦਰਦ ਨਾਲ ਮੇਰੇ ਮੂੰਹੋਂ ਚੀਕ ਨਿਕਲ ਗਈ।"

"ਫ਼ੌਰਨ ਹੀ, ਉਹ ਵੱਡਾ ਜਤੀ ਵਾੜੇ ਵਿੱਚੋਂ ਉਛਲ ਕੇ ਮੈਨੂੰ ਫੜਨ

ਲਈ ਕੁਦਿਆ। ਮੌਤ ਨਾਲ ਇੰਨੀ ਨੇੜੇ ਦਾ ਮੇਰਾ ਮੇਲ ਪਹਿਲਾਂ ਕਦੇ ਨਹੀਂ ਸੀ ਹੋਇਆ। ਪਲ ਵਿੱਚ ਹੀ ਉਹ ਮੈਨੂੰ ਚਬਾਣ ਵਾਲਾ ਹੀ ਸੀ ਕਿ ਖਾਂਪਾ ਸ਼ਿਕਾਰੀ ਨੇ ਗੋਲੀ ਚਲਾ ਦਿੱਤੀ। ਗੋਲੀ ਦੀ ਆਵਾਜ਼ ਦੇ ਨਾਲ ਹੀ ਉਸ ਜਤੀ ਦਾ ਧਿਆਨ ਵੱਡਿਆ ਗਿਆ ਤੇ ਉਹ ਉਸ ਪਾਸੇ ਵਲ ਉਛਲਿਆ, ਜਿਧਰ ਛੋਟਾ ਜਤੀ ਖੜਾ ਸੀ। ਰਾਖਸ਼ ਨੇ ਤਬਾਹੀ ਮਚਾਣੀ ਸ਼ੁਰੂ ਕਰ ਦਿੱਤੀ। ਮੈਂ ਸਿਰ ਤੇ ਪੈਰ ਰੱਖ ਕੇ ਉਥੋਂ ਨੱਠਿਆ, ਪਰ ਪੈਰ ਤਿਲਕ ਜਾਣ ਕਰ ਕੇ ਪਹਾੜੀ ਤੋਂ ਥੱਲੇ ਰਿੜ੍ਹਿਆ—ਕੋਈ ਤਿੰਨ ਚਾਰ ਸੌ ਫੁਟ ਤਕ ਥੱਲੇ। ਪੱਥਰਾਂ ਨਾਲ ਟਕਰਾਂਦਾ, ਰਿੜ੍ਹਦਾ ਹੋਇਆ ਮੇਰਾ ਸਰੀਰ ਹੇਠਾਂ ਡਿੱਗ ਕੇ ਫੀਤੇ ਫੀਤੇ ਹੋ ਜਾਂਦਾ, ਪਰ ਕੰਡਿਆਲੀ ਝਾੜੀ ਵਿੱਚ ਮੇਰੇ ਕਪੜੇ ਅਟੱਕ ਗਏ ਤੇ ਮੈਂ ਬਾਕੀ ਰਾਤ ਲਹੂ ਲੁਹਾਨ ਬੇਹੋਸ਼ੀ ਦੀ ਹਾਲਤ ਵਿੱਚ ਉਥੇ ਹੀ ਟੰਗਿਆ ਗਿਆ।''

''ਸਵੇਰੇ ਧੁੱਪ ਨਿਕਲਣ ਤੇ ਕਈ ਲੋਕ ਭੇਡਾਂ ਤੇ ਜ਼ਖਮੀ ਆਦਮੀਆਂ ਨੂੰ ਢੂੰਢਣ ਨਿਕਲੇ। ਘਾਟੀ ਵਿੱਚ ਦੂਰ ਦੂਰ ਤਕ ਦਰਖ਼ਤਾਂ ਦੀਆਂ ਟਹਿਣੀਆਂ ਮਿਧੀਆਂ ਪਈਆਂ ਸਨ, ਪੱਥਰ ਰਿੜੇ ਹੋਏ ਸਨ। ਇਧਰ ਉਧਰ ਭੇਡਾਂ ਮਰੀਆਂ ਪਈਆਂ ਸਨ। ਇੰਜ ਲੱਗਦਾ ਸੀ, ਜਿਵੇਂ ਉਨ੍ਹਾਂ ਨੂੰ ਫੜ ਕੇ ਕਿਸੇ ਨੇ ਭੂੰਆਂ ਕੇ ਸੁੱਟ ਦਿੱਤਾ ਹੋਵੇ। ਇਕ ਥਾਂ ਤੇ ਖਾਂਪਾ ਸ਼ਿਕਾਰੀ ਦੀ ਟੁੱਟੀ ਹੋਈ ਬੰਦੂਕ ਮਿਲੀ। ਉਸ ਦੀ ਨਾਲੀ ਵਿੰਗੀ ਟੇਢੀ ਸੀ, ਜਿਵੇਂ ਕਿਸੇ ਜ਼ੋਰ ਲਾ ਕੇ ਮਰੋੜ ਦਿੱਤੀ ਹੋਵੇ। ਕੁੰਡਾ ਇਸ ਤਰ੍ਹਾਂ ਚੱਬਿਆ ਹੋਇਆ ਸੀ ਕਿ ਵੇਖਣ ਤੇ ਇਹ ਹੀ ਪਤਾ ਲੱਗਦਾ ਸੀ ਕਿ ਉਸ ਨੂੰ ਪੱਥਰਾਂ ਨਾਲ ਕੁਟਿਆ ਗਿਆ ਸੀ। ਰਸਤੇ ਵਿੱਚ ਖ਼ੂਨ ਦੇ ਦਾਗ਼ ਫੈਲੇ ਹੋਏ ਸਨ। ਕੁਝ ਲੋਕ ਬੜੀ ਹੁਸ਼ਿਆਰੀ ਨਾਲ ਇਨ੍ਹਾਂ ਦਾਗ਼ਾਂ ਦੇ ਸਹਾਰੇ ਅਗੇ ਵਧੇ। ਇਕ ਥਾਂ ਤੇ ਇਕ ਪੱਥਰ ਤੇ ਮਿਧਿਆ ਹੋਇਆ ਮਾਸ ਦਾ ਲੋਥੜਾ ਮਿਲਿਆ। ਕੋਲ ਹੀ ਤਾਰ ਤਾਰ ਕੀਤੇ ਹੋਏ ਕਪੜੇ ਪਏ ਸਨ ਤੇ ਉਸ ਤੇ ਖਾਂਪਾ ਸ਼ਿਕਾਰੀ ਦੀ ਲਾਸ਼ ਪਈ ਸੀ। ਲਾਸ਼ ਨੂੰ ਉਥੇ ਹੀ ਦਫ਼ਨਾ ਦਿੱਤਾ ਗਿਆ। ਪਰ ਖ਼ੂਨ ਦੇ ਨਿਸ਼ਾਨ ਘਾਟੀ ਵਿੱਚ ਹੋਰ ਅਗੇ ਤਕ ਨਜ਼ਰ ਆ

ਰਹੇ ਸਨ। ਅਜੇ ਤਕ ਉਨ੍ਹਾਂ ਨੂੰ ਮੈਂ ਨਹੀਂ ਮਿਲ ਸਕਿਆ ਸੀ, ਸੋ ਉਨ੍ਹਾਂ ਨੇ ਸੋਚਿਆ ਕਿ ਇਹ ਦਾਗ਼ ਮੇਰੇ ਖ਼ੂਨ ਦੇ ਹੀ ਹੋਣਗੇ। ਉਨ੍ਹਾਂ ਨੂੰ ਮੇਰੇ ਮਰਨ ਦਾ ਵੀ ਸ਼ਕ ਨਾ ਰਿਹਾ। ਉਹ ਲੋਕ ਬਸ ਮੇਰੀ ਮਿੱਟੀ ਟਿਕਾਣੇ ਲਾਣ ਦੀ ਚਿੰਤਾ ਵਿੱਚ ਸਨ। ਖ਼ੂਨ ਦੇ ਦਾਗ਼ਾਂ ਦੇ ਸਹਾਰੇ ਉਹ ਦੋ ਤਿੰਨ ਮੀਲ ਦੂਰ ਨਿਕਲ ਆਏ। ਹੁਣ ਘਾਟੀ ਵਿੱਚੋਂ ਨਿਕਲਣਾ ਮੁਸ਼ਕਲ ਸੀ। ਅਗੇ ਰਸਤਾ ਨਹੀਂ ਸੀ। ਫੇਰ ਵੀ ਰਿੜ੍ਹ ਰਿੜ੍ਹ ਕੇ ਉਹ ਲੋਕ ਕਿਸੇ ਤਰ੍ਹਾਂ ਅਗੇ ਵਧੇ। ਦਰਖ਼ਤ ਤੇ ਝਾੜੀਆਂ ਇੰਨੇ ਸੰਘਣੇ ਸਨ ਕਿ ਦਿਨ ਵੇਲੇ ਵੀ ਹਨੇਰਾ ਸੀ। ਕੁਝ ਖ਼ਾਲੀ ਚੱਟਾਨਾਂ ਦੇ ਵਿਚਕਾਰ ਇਕ ਗੁਫ਼ਾ ਜਿਹੀ ਨਜ਼ਰ ਆਈ ਤੇ ਉਸ ਗੁਫ਼ਾ ਵਿੱਚ ਇਕ ਪੱਥਰ ਤੇ ਉਸ ਜਤੀ ਦੀ ਲਾਸ਼ ਪਈ ਮਿਲੀ। ਗੋਲੀ ਉਸ ਦੀ ਛਾਤੀ ਵਿੱਚ ਅੰਦਰ ਤਕ ਲੱਗੀ ਸੀ। ਲੋਕ ਘਬਰਾ ਕੇ ਉਥੋਂ ਵਾਪਸ ਨੱਠੇ ਤੇ ਤਦ ਤੋਂ ਅਜ ਤਕ ਉਧਰ ਕੋਈ ਨਹੀਂ ਗਿਆ।''

ਮੈਂ ਵੀ ਕਿਸੇ ਤਰ੍ਹਾਂ ਹੋਸ਼ ਵਿੱਚ ਆ ਕੇ ਘਸੀਟਦਾ ਹੋਇਆ ਡੇਰੇ ਤਕ ਪਹੁੰਚਿਆ ਤੇ ਉਸੇ ਦਿਨ ਅਸੀਂ ਬਿਨਾ ਕੁਝ ਦੇਰ ਕੀਤੇ ਹੇਨਾਂ ਉਤਰ ਆਏ। ਉਹ ਦਿਨ ਹੈ ਤੇ ਅਜ ਦਾ ਦਿਨ,ਅਸੀਂ ਉਧਰ ਝਾਕਦੇ ਵੀ ਨਹੀਂ।'' ਇਹ ਕਹਿੰਦੇ ਹੋਏ ਉਸ ਨੇ ਗਲ ਖ਼ਤਮ ਕੀਤੀ। ਮੈਂ ਕੈਂਪ ਵਿੱਚ ਪਹੁੰਚ ਕੇ ਜਦੋਂ ਆਪਣੇ ਸਾਥੀਆਂ ਨੂੰ ਇਹ ਗਲ ਸੁਣਾਈ ਤਾਂ ਉਨ੍ਹਾਂ ਨੂੰ ਇਸ ਵਿੱਚ ਕਾਫ਼ੀ ਹਕੀਕਤ ਨਜ਼ਰ ਆਈ।

ਜਤੀ ਦੀ ਲਾਸ਼ ਇਥੇ ਹੀ ਪਈ ਹੋਵੇਗੀ—ਇਹ ਸੋਚ ਕੇ ਮੈਂ ਆਜੜੀਆਂ ਨੂੰ ਕਈ ਤਰ੍ਹਾਂ ਦੇ ਲਾਲਚ ਦਿੱਤੇ, ਕਿ ਉਹ ਸਾਨੂੰ ਲੈ ਜਾਣ, ਪਰ ਉਨ੍ਹਾਂ ਨੇ ਸਾਡੀ ਕੋਈ ਤਜਵੀਜ਼ ਨਾ ਮੰਨੀ। ਹਾਰ ਕੇ ਮੈਂ ਉਨ੍ਹਾਂ ਤੋਂ ਉਸ ਥਾਂ ਦੀ ਪੂਰੀ ਜਾਣਕਾਰੀ ਲਈ। ਪੂਰਾ ਦਿਨ ਬੈਠ ਕੇ ਉਸ ਜਗ੍ਹਾ ਦਾ ਨਕਸ਼ਾ ਬਣਾਇਆ। ਚੱਟਾਨਾਂ, ਘਾਟੀਆਂ ਤੇ ਨਾਲਿਆਂ ਦੇ ਨਿਸ਼ਾਨ ਲਾਏ ਤੇ ਫੇਰ ਉਨ੍ਹਾਂ ਨੂੰ ਕਿਹਾ ਕਿ ਉਹ ਉਸ ਥਾਂ ਤੇ ਨਿਸ਼ਾਨ ਲਾ ਦੇਣ,

ਜਿਥੇ ਉਹ ਜਤੀ ਦੀ ਲਾਸ਼ ਛੱਡ ਆਏ ਹਨ। ਉਨ੍ਹਾਂ ਨੇ ਹੱਸ ਕੇ ਇਹ ਗੱਲ ਮੰਨ ਲਈ ਤੇ ਉਸ ਨਕਸ਼ੇ ਵਿੱਚ ਦੱਸੀ ਇਕ ਘਾਟੀ ਤੇ ਬਿੰਦੀ ਲਾ ਕੇ ਉਸ ਥਾਂ ਦਾ ਪਤਾ ਦੱਸਿਆ।

ਅਸੀਂ ਫ਼ੌਰਨ ਉਥੇ ਜਾਣ ਦੀ ਤਿਆਰੀ ਕੀਤੀ। ਅਜੇ ਤਕ ਸਾਨੂੰ ਕਈ ਸਾਲ ਪੁਰਾਣੀਆਂ ਲੋਕਾਂ ਦੇ ਮੂੰਹੋਂ ਸੁਣੀਆਂ ਸੁਣਾਈਆਂ ਗਲਾਂ ਹੀ ਜਤੀ ਦੇ ਬਾਰੇ ਪਤਾ ਲੱਗ ਸਕੀਆਂ ਸਨ। ਪਰ ਇਸ ਆਪ ਬੀਤੀ ਵਿੱਚ ਕੁਝ ਸਾਰ ਲੱਗਿਆ ਤੇ ਅਸੀਂ ਇਸ ਖ਼ਾਸ ਖੇਤਰ ਦੀ ਖੋਜ ਕਰਨ ਦਾ ਫ਼ੈਸਲਾ ਕਰ ਲਿਆ। ਘਾਟੀਆਂ, ਨਾਲਿਆਂ ਤੇ ਨਦੀਆਂ ਦੇ ਜੋ ਨਾਂ ਉਨ੍ਹਾਂ ਆਜੜੀਆਂ ਨੇ ਦੱਸੇ ਸਨ, ਉਸ ਦੇ ਮੁਤਾਬਕ ਉਹ ਥਾਂ ਕੈਂਪ ਤੋਂ ਦਸ ਬਾਰਾਂ ਮੀਲ ਤੋਂ ਜ਼ਿਆਦਾ ਦੂਰ ਨਹੀਂ ਸੀ। ਮੌਸਮ ਵੀ ਠੀਕ ਸੀ। ਸੋ ਅਸੀਂ ਚਾਰ ਆਦਮੀ ਤਿੰਨ ਰਸਤਾ ਵਿਖਾਣ ਵਾਲਿਆਂ ਨੂੰ ਨਾਲ ਲੈ ਕੇ ਉਸ ਥਾਂ ਲਈ ਚਲ ਪਏ। ਸਾਡੇ ਵਿੱਚੋਂ ਪਹਿਲਾਂ ਹੀ ਇਕ ਅੱਠ ਆਦਮੀਆਂ ਦੀ ਟੋਲੀ ਸਿਕਿਆਂਗ ਦੇ ਕਿਨਾਰੇ ਹੁੰਦੀ ਹੋਈ ਪਾਮੀਰ ਪਹੁੰਚ ਗਈ, ਕਿਉਂਕਿ ਉਸ ਖੇਤਰ ਵਿੱਚ ਵੀ ਜਤੀ ਦੀਆਂ ਹਰਕਤਾਂ ਦੀ ਚਰਚਾ ਸੁਣਨ ਵਿੱਚ ਆਈ ਸੀ। ਜਤੀ ਨੂੰ ਪਾਮੀਰ ਦੇ ਲੋਕ 'ਗੋਬੁਲ ਯਵਨ' ਕਹਿੰਦੇ ਹਨ ਤੇ ਉਨ੍ਹਾਂ ਨੂੰ ਡਰਾਣ ਲਈ ਇਹ ਨਾਂ ਲੈਣਾ ਹੀ ਕਾਫ਼ੀ ਹੈ।

ਆਜੜੀਆਂ ਦੀ ਦਸੀ ਹੋਈ ਜਗ੍ਹਾ ਤੇ ਪਹੁੰਚਣ ਵਿੱਚ ਸਾਨੂੰ ਕੋਈ ਦਿੱਕਤ ਨਹੀਂ ਹੋਈ। ਤੇਜ਼ ਰਫ਼ਤਾਰ ਨਾਲ ਚਲਦੇ ਹੋਏ ਅਸੀਂ ਦਿਨ ਦੇ ਇਕ ਵਜੇ ਉਥੇ ਪਹੁੰਚ ਗਏ। ਸੱਚ ਪੁਛੋ ਤਾਂ ਉਹ ਜਗ੍ਹਾ ਬੜੀ ਅਜੀਬ ਸੀ। ਦੋ ਬਰਫ਼ ਦੇ ਗਲੇਸ਼ੀਅਰਾਂ ਦੇ ਵਿਚਕਾਰ ਇਕ ਸੰਘਣਾ ਜੰਗਲ ਸੀ। ਇੰਨੀ ਉਚਾਈ ਤੇ ਅਕਸਰ ਇਕ ਸਾਰ ਜੰਗਲ ਨਹੀਂ ਮਿਲਦੇ। ਇਸ ਲਈ ਉਹ ਵੇਖ ਕੇ ਉਤਸੁਕਤਾ ਹੋਣਾ ਸਹਿਜ ਹੀ ਸੀ। ਖੁਲ੍ਹੀ ਪਧਰੀ ਥਾਂ ਤੇ ਅਸੀਂ ਤੰਬੂ ਲਾ ਦਿੱਤਾ ਤੇ ਰਸਤਾ ਦੱਸਣ ਵਾਲਿਆਂ ਨੂੰ ਕੁਝ ਜ਼ਰੂਰੀ ਹਿਦਾਇਤਾਂ ਦੇ ਕੇ ਵਾਪਸ ਭੇਜ ਦਿੱਤਾ। ਅਸੀਂ ਤਾਂ ਚਾਹੁੰਦੇ ਸੀ ਕਿ

ਉਹ ਸਾਡੇ ਨਾਲ ਰੁਕਣ, ਪਰ ਤਿਬਤੀਆਂ ਨੇ ਉਥੇ ਰੁਕਣ ਤੋਂ ਸਾਫ਼ ਇਨਕਾਰ ਕਰ ਦਿੱਤਾ । ਇਹ ਤਾਂ ਖੁਸ਼ਕਿਸਮਤੀ ਸੀ, ਜਿਹੜਾ ਉਹ ਸਾਨੂੰ ਰਸਤੇ ਵਿੱਚ ਹੀ ਛੱਡ ਕੇ ਨਹੀਂ ਚਲੇ ਗਏ, ਨਹੀਂ ਤੇ ਸਾਨੂੰ ਤਾਂ ਇਹ ਵੀ ਸ਼ੱਕ ਸੀ ਕਿ ਉਹ ਸਾਡੇ ਨਾਲ ਜਾਣਗੇ ਵੀ ਕਿ ਨਹੀਂ ।

ਰਸਤਾ ਦੱਸਣ ਵਾਲਿਆਂ ਨੂੰ ਵਾਪਸ ਭੇਜ ਕੇ ਅਸੀਂ ਖਾ ਪੀ ਕੇ ਲੇਟ ਗਏ ਤੇ ਥੱਕੇ ਹੋਣ ਕਰ ਕੇ ਰਾਤ ਨੂੰ ਆਪਣੀ ਹਿਫ਼ਾਜ਼ਤ ਦਾ ਇੰਤਜ਼ਾਮ ਕਰ ਕੇ ਸੁੱਤੇ ਹੀ ਰਹੇ। ਦੂਜੇ ਦਿਨ ਸਵੇਰੇ ਹੀ ਉਸ ਘਾਟੀ ਦਾ ਚੱਕਰ ਲਗਾ ਆਉਣ ਦਾ ਫੈਸਲਾ ਕੀਤਾ, ਪਰ ਤੇਜ਼ ਠੰਡੀ ਹਵਾ ਚਲਦੀ ਰਹੀ, ਇਸ ਲਈ ਡੇਰੇ ਤੇ ਹੀ ਰੁਕੇ ਰਹਿਣਾ ਪਿਆ। ਯਾਰਾਂ ਬਾਰਾਂ ਵਜੇ ਦੇ ਕਰੀਬ ਹਵਾ ਰੁਕ ਗਈ ਤੇ ਅਸਮਾਨ ਵੀ ਸਾਫ਼ ਹੋ ਗਿਆ। ਅਸੀਂ ਲੋਕ ਨਕਸ਼ੇ ਨੂੰ ਆਧਾਰ ਮੰਨ ਕੇ ਉਥੇ ਘਾਟੀਆਂ ਵਿੱਚ ਇਧਰ ਉਧਰ ਫਿਰਨ ਲੱਗੇ। ਸਾਡੀ ਇਹ ਖੋਜ ਸੂਰਜ ਡੁੱਬਣ ਤਕ ਜਾਰੀ ਰਹੀ, ਪਰ ਨਾ ਤਾਂ ਸਾਨੂੰ ਜਤੀ ਦੇ ਪੈਰਾਂ ਦੇ ਨਿਸ਼ਾਨ ਮਿਲੇ ਤੇ ਨਾ ਜਤੀ ਦਾ ਪਿੰਜਰ ਮਿਲਿਆ। ਅਸੀਂ ਦੂਜੇ ਦਿਨ ਵੀ ਇਹ ਸਿਲਸਿਲਾ ਜਾਰੀ ਰੱਖਿਆ, ਪਰ ਦੁਪਹਿਰ ਦੇ ਬਾਦ ਮੌਸਮ ਖ਼ਰਾਬ ਹੋਣ ਕਰ ਕੇ ਅਸੀਂ ਉਸ ਨੂੰ ਅੱਧ ਵਿੱਚ ਹੀ ਛੱਡ ਦਿੱਤਾ। ਇਨ੍ਹਾਂ ਦੋ ਦਿਨਾਂ ਦੀ ਨਾਕਾਮਯਾਬ ਕੋਸ਼ਿਸ਼ ਵਿੱਚ ਅਸੀਂ ਅੱਕ ਗਏ, ਫੇਰ ਵੀ ਅਸੀਂ ਆਪਣੀ ਆਖ਼ਰੀ ਕੋਸ਼ਿਸ਼ ਦੇ ਤੌਰ ਤੇ ਪੰਜ ਵਰਗ ਮੀਲ ਦੇ ਖੇਤਰ ਵਿੱਚ ਖੋਜ ਜਾਰੀ ਰਖੀ । ਅਸੀਂ ਕੁਝ ਥਾਂਵਾਂ ਤੇ ਬਰਫ਼ ਦੀ ਖੁਦਾਈ ਵੀ ਕੀਤੀ, ਪਰ ਕੋਈ ਵੀ ਚੀਜ਼ ਜਿਸ ਦਾ ਸੰਬੰਧ ਜਤੀ ਨਾਲ ਜੋੜਿਆ ਜਾਏ, ਸਾਡੇ ਹੱਥ ਨਹੀਂ ਲੱਗੀ। ਨਿਰਾਸ਼ ਹੋ ਕੇ ਹਾਰੇ ਥੱਕੇ ਕੈਂਪ ਵਲ ਰਵਾਨਾ ਹੋ ਗਏ। ਰਸਤੇ ਵਿੱਚ ਲਾਮਿਆਂ ਦਾ ਇਕ ਮੱਠ ਸੀ, ਜਿਥੇ ਅਸੀਂ ਰਾਤ ਠਹਿਰੇ। ਮੁਖ ਲਾਮਾ ਸਾਡੀ ਯਾਤਰਾ ਦਾ ਮਨੋਰਥ ਸੁਣ ਕੇ ਹੱਸ ਪਿਆ। ਉਸ ਨੇ ਕਿਹਾ ਕਿ ਸਵੇਰੇ ਉਠ ਕੇ ਸੋਚੇਗਾ ਕਿ ਉਹ ਕਿਸ ਤਰ੍ਹਾਂ ਸਾਡੀ ਮਦਦ ਕਰ ਸਕਦਾ ਹੈ। ਸਾਰੀ ਰਾਤ ਉਹ ਪੂਜਾ ਪਾਠ ਵਿੱਚ ਲਗਿਆ ਰਿਹਾ। ਸਵੇਰੇ ਮੱਠ ਦੇ ਸਾਰੇ ਲਾਮੇ

ਕੀਰਤਨ ਵਿੱਚ ਲੱਗ ਗਏ। ਨੌਂ ਵਜੇ ਉਨ੍ਹਾਂ ਨੇ ਮੈਨੂੰ ਬੁਲਾਇਆ ਤੇ ਇਕ ਹਨੇਰੀ ਗੁਫ਼ਾ ਵਿੱਚ ਲੈ ਗਿਆ। ਘਿਓ ਨਾਲ ਬਾਲੀ ਗਈ ਇਕ ਮਸ਼ਾਲ ਰਸਤੇ ਵਿੱਚ ਚਾਨਣ ਕਰ ਰਹੀ ਸੀ। ਕੁਝ ਕਦਮ ਚਲ ਕੇ ਅਸੀਂ ਇਕ ਐਸੀ ਥਾਂ ਜਾ ਪਹੁੰਚੇ, ਜਿਥੇ ਚੌਕੀ ਬਣੀ ਹੋਈ ਸੀ ਤੇ ਉਸ ਚੌਕੀ ਤੇ ਜਤੀ ਦਾ ਪਿੰਜਰ ਪਿਆ ਸੀ। ਉਸ ਦਾ ਪਿੰਜਰ ਇਕ ਬੌਣੇ ਗੋਰੀਲੇ ਬਾਂਦਰ ਵਰਗਾ ਸੀ। ਮੈਂ ਉਸ ਨੂੰ ਹੱਥਾਂ ਨਾਲ ਟਟੋਲ ਕੇ ਵੇਖਿਆ। ਖੱਬੇ ਪਾਸੇ ਦੀਆਂ ਤਿੰਨ ਪਸਲੀਆਂ ਟੁੱਟੀਆਂ ਹੋਈਆਂ ਸਨ। ਮੈਨੂੰ ਇਹ ਸਮਝਦਿਆਂ ਦੇਰ ਨਾ ਲੱਗੀ ਕਿ ਇਹ ਉਹੀ ਪਿੰਜਰ ਹੈ, ਜਿਸ ਦੀ ਚਰਚਾ ਆਜੜੀਆਂ ਨੇ ਕੀਤੀ ਸੀ। ਮੈਂ ਉਸ ਕੰਕਾਲ ਦੀਆਂ ਤਸਵੀਰਾਂ ਲੈਣੀਆਂ ਚਾਹੀਆਂ, ਪਰ ਲਾਮਿਆਂ ਨੇ ਲੈਣ ਨਹੀਂ ਦਿੱਤੀਆਂ। ਅਸੀਂ ਵਾਪਸ ਬਾਹਰ ਆ ਗਏ। ਮੈਂ ਤੇ ਸਾਡੀ ਟੋਲੀ ਦੇ ਦੂਜੇ ਮੈਂਬਰਾਂ ਨੇ ਉਨ੍ਹਾਂ ਨੂੰ ਬੜਾ ਸਮਝਾਇਆ ਕਿ ਉਹ ਇਸ ਪਿੰਜਰ ਨੂੰ ਵੇਚ ਦੇਣ। ਅਸੀਂ ਉਸ ਲਈ ਲੱਖ ਦੋ ਲੱਖ ਦੀ ਰਕਮ ਦੇਣ ਲਈ ਤਿਆਰ ਸੀ। ਪਰ ਮੁਖ ਲਾਮੇ ਨੇ ਸਾਫ਼ ਇਨਕਾਰ ਕਰ ਦਿੱਤਾ। ਉਨ੍ਹਾਂ ਇਹ ਦਲੀਲ ਦਿੱਤੀ ਕਿ ਸੈਂਕੜੇ ਸਾਲਾਂ ਤੋਂ ਇਹ ਜਤੀ ਪਿੰਜਰ ਉਸ ਮੰਦਰ ਵਿੱਚ ਰਖਿਆ ਹੋਇਆ ਹੈ। ਪਹਿਲਾਂ ਜਦੋਂ ਇਹ ਜਤੀ ਜੀਉਂਦਾ ਸੀ ਤਾਂ ਇਸ ਮੱਠ ਦੇ ਮੁਖ ਪੁਜਾਰੀ ਨੇ ਉਸ ਨੂੰ ਮੰਤਰ ਫੂਕ ਕੇ ਪਾਲਤੂ ਬਣਾ ਲਿਆ ਸੀ। ਉਹ ਸਾਰਾ ਦਿਨ ਜੰਗਲ ਵਿੱਚ ਰਹਿੰਦਾ ਤੇ ਰਾਤ ਨੂੰ ਇਸ ਗੁਫ਼ਾ ਵਿੱਚ ਆ ਜਾਂਦਾ। ਇਹ ਜਤੀ ਲਗਭਗ ਤਿੰਨ ਸੌ ਸਾਲਾਂ ਤਕ ਜੀਉਂਦਾ ਰਿਹਾ ਤੇ ਫੇਰ ਉਸ ਨੇ ਸਾਹ ਰੋਕ ਕੇ ਆਪਣੀ ਦੇਹ ਛੱਡ ਦਿੱਤੀ। ਲਾਮੇ ਦੀ ਗਲ ਤੇ ਮੈਨੂੰ ਵੀ ਯਕੀਨ ਹੋ ਜਾਂਦਾ, ਪਰ ਮੈਂ ਪਹਿਲਾਂ ਹੀ ਆਜੜੀਆਂ ਦੀ ਆਪ ਬੀਤੀ ਸੁਣ ਚੁਕਾ ਸੀ। ਅਜ ਵੀ ਉਹ ਪਿੰਜਰ ਉਸ ਮੱਠ ਵਿੱਚ ਸੁਰੱਖਿਅਤ ਹੈ ਤੇ ਮੱਠ ਵੀ ਜ਼ਿਆਦਾ ਦੂਰ ਨਹੀਂ ਹੈ। ਉਹ ਕਾਠਮੰਡੂ ਤੇ ਤਿੱਬਤ ਦੇ ਰਸਤੇ ਤੋਂ ਉਤਰ ਵਿੱਚ ਤਿੰਨ ਮੀਲ ਤੇ ਹੈ। ਜਿਹੜਾ ਚਾਹੇ ਜਾ ਕੇ, ਆਪਣੀ ਜਿਗਿਆਸਾ ਸ਼ਾਂਤ ਕਰ ਸਕਦਾ ਹੈ। ਮੈਨੂੰ ਹਾਲਾਂਕਿ ਜਤੀ ਦੇ ਦਰਸ਼ਨ ਨਹੀਂ ਹੋਏ, ਇਸ

ਦਾ ਮੈਨੂੰ ਦੁਖ ਹੈ, ਪਰ ਦਿਲ ਵਿੱਚ ਇੰਨੀ ਤਸੱਲੀ ਜ਼ਰੂਰ ਹੈ ਕਿ ਮੈਂ ਉਸ ਜਤੀ ਦਾ ਪਿੰਜਰ ਵੇਖਿਆ ਹੈ, ਜਿਸ ਨੂੰ ਆਜੜੀਆਂ ਨੇ ਮਾਰਿਆ ਸੀ। ਜਤੀ ਦੇ ਨਾ ਮਿਲਣ ਤੇ ਕੁਝ ਸਾਲਾਂ ਬਾਦ, ਵਿਗਿਆਨੀ ਸ਼ਾਇਦ ਇਹ ਸਾਬਤ ਕਰਨਾ ਚਾਹੁਣ ਕਿ ਜਤੀ ਸਿਰਫ਼ ਇਕ ਕਲਪਨਾ ਮਾਤਰ ਹੈ। ਉਹ ਕਦੇ ਇਸ ਧਰਤੀ ਤੇ ਨਹੀਂ ਸੀ। ਐਸੇ ਸ਼ਕ ਕਰਨ ਵਾਲੇ ਲੋਕਾਂ ਨੂੰ ਮੈਂ ਇਹ ਸਲਾਹ ਦਿਆਂਗਾ ਕਿ ਉਹ ਜਾ ਕੇ ਲਾਮਿਆਂ ਦੇ ਮਠ ਵਿੱਚ ਜਿਹੜਾ ਪਿੰਜਰ ਪਿਆ ਹੈ, ਉਸ ਦਾ ਪੂਰਾ ਅਧਿਯਨ ਕਰਨ ਦੇ ਬਾਦ ਹੀ ਕੋਈ ਫ਼ੈਸਲਾ ਕਰਨ।

## ਅਭਿਆਸ

I. ਦੱਸੋ ਭਲਾ ;—

1. ਰਾਤ ਨੂੰ ਆਜੜੀ ਦੇ ਡੇਰੇ ਤੋਂ ਭੇਡਾਂ ਕਿਸ ਤਰ੍ਹਾਂ ਗਾਇਬ ਹੋ ਜਾਂਦੀਆਂ ਸਨ ?
2. ਸ਼ਿਕਾਰੀ ਤੇ ਜਤੀ ਦੇ ਮੁਕਾਬਲੇ ਦਾ ਵਰਨਣ ਕਰੋ।
3. ਜਤੀ ਦੀ ਹੋਂਦ ਦਾ ਸਾਡੇ ਕੋਲ ਕੀ ਸਬੂਤ ਹੈ ?
4. ਮੰਨ ਲਓ ਕਿ ਜਦੋਂ ਜਤੀ ਵਾੜੇ ਵਿੱਚ ਪਹੁੰਚਿਆ, ਤਦ ਤੁਸੀਂ ਉਥੇ ਮੌਜੂਦ ਸੀ। ਤੁਸੀਂ ਕੀ ਵੇਖਿਆ, ਉਸ ਦਾ ਵਰਨਣ ਕਰੋ।

II. ਵਾਕ ਬਣਾਓ :—

ਹਿਮ ਮਾਨਵ, ਖੋਜ, ਖੋਪਰੀ, ਹਕੀਕਤ, ਆਜੜੀ, ਇੱਜੜ, ਤੰਦੂਆ, ਭਾਜੜ, ਕਸਾਈ; ਰਫ਼ਤਾਰ, ਹਿਫ਼ਾਜਤ, ਸਿਲਸਿਲਾ, ਮਨੋਰਥ, ਜਿਗਿਆਸਾ।

III. ਖ਼ਾਲੀ ਥਾਂਵਾਂ ਭਰੋ :—

1. ਮੱਠ ਦੇ.........ਨੇ ਮੇਰਾ ਸਵਾਗਤ ਕੀਤਾ ਤੇ ਮੈਨੂੰ ਇਕ.........ਦੱਸੀ।
2. 'ਜਤੀ' ਸ਼ਬਦ ਸੁਣਦਿਆਂ ਹੀ ਮੈਂ.........ਪਿਆ।
3. ਜਿਸ ਪਾਸੇ ਘਾਟੀ ਵਲੋਂ.........ਦੇ ਆਉਣ ਦਾ ਸ਼ੱਕ ਸੀ ਉਹ.........ਖੁਲ੍ਹਾ ਰਖਿਆ ਗਿਆ।
4. ਉਨ੍ਹਾਂ ਨੂੰ ਪਤਾ ਲੱਗ ਗਿਆ ਕਿ.........ਜਾਨਵਰ ਕੋਲ ਹੀ ਹੈ।
5. ਦੋ ਜਤੀ ਖੜੇ.........ਰਹੇ ਸਨ।
6. ਫ਼ੌਰਨ ਹੀ ਵੱਡਾ ਜਤੀ ਵਾੜੇ ਵਿੱਚੋਂ.........ਕੇ ਮੈਨੂੰ.........ਲਈ ਕੁਦਿਆ।

7. ਘਾਟੀ ਵਿੱਚ ਦੂਰ ਦੂਰ ਤਕ.........ਦੀਆਂ ਟਹਿਣੀਆਂ ਮਿੱਧੀਆਂ ਪਈਆਂ ਸਨ ।

IV. 1. ਕਾਰਕ ਕਿਸ ਨੂੰ ਕਹਿੰਦੇ ਹਨ ? ਇਹ ਕਿੰਨੀ ਪਰਕਾਰ ਦੇ ਹੁੰਦੇ ਹਨ ?

2. 'ਦੁਰ' ਅਤੇ 'ਨਿਰ' ਅਗੇਤਰ ਲਗਾ ਕੇ ਤਿੰਨ ਤਿੰਨ ਸ਼ਬਦ ਲਿਖੋ ।

3. ਇਨ੍ਹਾਂ ਕਿਰਿਆਵਾਂ ਤੋਂ ਨਾਉਂ ਬਣਾਓ :—

ਝਗੜਨਾ, ਕਮਾਉਣਾ, ਜਪਣਾ, ਖਰਚਣਾ, ਸਮਝਣਾ ।

# ਕਸ਼ਮੀਰ

ਪਹਿਲਗਾਮ ਦੀ ਸੁੰਦਰ ਵਾਦੀ,
ਝੀਲਾਂ ਨਾਲ ਸ਼ਿੰਗਾਰੀ।
ਦੋ ਨਦੀਆਂ ਰਲ ਵਗਦੀਆਂ ਜਿਥੇ,
ਇਕ ਸੋਹਣੀ ਇਕ ਪਿਆਰੀ।

ਚਾਰ ਚੁਫੇਰੇ ਪਰਬਤ ਉੱਚੇ,
ਨਾਲ ਘਾਹਵਾਂ ਦੇ ਕੱਜੇ,
ਇਹਨਾਂ ਨਦੀਆਂ ਦੇ ਮੋਹ-ਬੰਧਨ,
ਖੜੇ ਜੁਗਾਂ ਤੋਂ ਬੱਝੇ।

ਏਸੇ ਵਾਦੀ ਦੀ ਹਿੱਕ ਉੱਤੇ,
ਵਾਂਗ ਸੁਗੰਧੀ ਘੁੰਮਦਾ,
ਹਰਿਆਵਲ ਦੀ ਬੁੱਕਲ ਵਿੱਚ ਮੈਂ,
ਪਲ ਪਲ ਜਾਵਾਂ ਗੁੰਮਦਾ।

ਲੰਮੀਆਂ ਝੀਲਾਂ ਤਾਈਂ ਕਿਧਰੇ,
ਲੈਂਦਾ ਵਿੱਚ ਕਲਾਵੇ।
ਕਿਧਰੇ ਧੁੰਧਾਂ ਨਾਲ ਫਿਰਾਂ ਮੈਂ,
ਭਰਦਾ ਠੰਡੇ ਹਾਵੇ।

ਚਰਵਾਹਿਆਂ ਤੋਂ ਸੁਣਦਾ ਕਿਧਰੇ,
ਮਿੱਠੇ ਗੀਤ ਪਹਾੜੀ,
ਫੁੱਲ ਬਹੂਆਂ ਦੇ ਮੂੰਹ ਤੋਂ ਕਿਧਰੇ,
ਧੂੰਹਦਾ ਸਾਵੀ ਸਾੜ੍ਹੀ।

ਚਰ ਚਰ ਹੁਸਨ ਮੇਰੀਆਂ ਅੱਖਾਂ,
ਰੱਜੀਆਂ ਨਹੀਂ ਸਨ ਹਾਲਾਂ,
ਜ਼ਹਿਰ ਮੋਹਰੇ ਪਾਣੀਆਂ ਦੇ ਕੰਢੇ,
ਪੈ ਗਈਆਂ ਤਰਕਾਲਾਂ।

ਪੱਛਮ ਦੇ ਵਲ ਡੁਬਦੇ ਸੂਰਜ,
ਵਾਗਾਂ ਤੁਰਤ ਪਰਤੀਆਂ,
ਲੱਗੀ ਅੱਗ ਪਾਣੀ ਦੀ ਹਿੱਕ ਨੂੰ,
ਬਰਫ਼ਾਂ ਹੋਈਆਂ ਰੱਤੀਆਂ।

ਕੀਲ ਲਿਆ ਦਿਲ ਮੇਰਾ ਆਖਰ,
ਮਸਤ ਨਦੀ ਦੀਆਂ ਚਾਲਾਂ,
ਬਹਿ ਗਿਆ ਇਕ ਸ਼ਿਲਾ ਉਤੇ ਮੈਂ
ਰੁੜ੍ਹਿਆ ਵਿੱਚ ਖ਼ਿਆਲਾਂ।

—ਮੋਹਨ ਸਿੰਘ

## ਅਭਿਆਸ

I. ਕਸ਼ਮੀਰ ਦੇ ਕੁਦਰਤੀ ਨਜ਼ਾਰਿਆਂ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

II. ਅਰਥ ਲਿਖੋ :—

ਵਾਦੀ, ਪਰਬਤ, ਮੋਹ-ਬੰਧਨ, ਸੁਗੰਧੀ, ਹਰਿਆਵਲ, ਬੁੱਕਲ, ਤਰਕਾਲਾਂ, ਮਸਤ।

# ਦੇ ਖ਼ੁਦਾ ਦੇ ਰਾਹ ਤੇ

ਮੈਂ ਉਸ ਨੂੰ ਬਹੁਤ ਦਿਨਾਂ ਤੋਂ ਉਸੇ ਥਾਂ ਤੇ ਬੈਠਿਆ ਹੋਇਆ ਵੇਖਦਾ ਹੁੰਦਾ ਸੀ। ਉਹ ਜਾਮਾ ਮਸਜਿਦ ਦੀਆਂ ਪੌੜੀਆਂ ਥੱਲੇ ਇਕ ਕੋਨੇ ਵਿੱਚ ਬੈਠਾ ਰਹਿੰਦਾ ਸੀ। ਉਸ ਦੇ ਹੱਥ ਵਿੱਚ ਇਕ ਪੁਰਾਣੀ ਜਿਹੀ ਉਨ ਦੀ ਟੋਪੀ ਹੁੰਦੀ ਸੀ, ਉਸੇ ਨੂੰ ਉਹ ਖ਼ੈਰਾਤ ਮੰਗਣ ਲਈ ਕੰਮ ਵਿੱਚ ਲਿਆਉਂਦਾ ਸੀ। ਉਸ ਦੀ ਉਮਰ ਸੱਤਰ ਸਾਲ ਤੋਂ ਉਪਰ ਸੀ, ਫੇਰ ਵੀ ਉਹ ਕਾਫ਼ੀ ਤਕੜਾ ਨਜ਼ਰ ਆਉਂਦਾ ਸੀ। ਉਸ ਦੇ ਗਲੇ ਦੀ ਆਵਾਜ਼ ਤੇਜ਼ ਤੇ ਗੰਭੀਰ ਸੀ। ਉਸ ਦੇ ਚਿਹਰੇ ਤੇ ਚੀਚਕ ਦਾ ਇਕ ਅੱਧ ਦਾਗ਼ ਸੀ। ਉਸ ਦੇ ਮੂੰਹੋਂ ਨਿਕਲੇ ਹੋਏ ਸ਼ਬਦ 'ਦੇ ਖ਼ੁਦਾ ਦੇ ਰਾਹ ਤੇ' ਹੀ ਹਮੇਸ਼ਾ ਸੁਣਨ ਵਿੱਚ ਆਉਂਦੇ, ਦੂਜੇ ਸ਼ਬਦ ਉਹ ਬੋਲਣਾ ਜਾਣਦਾ ਸੀ ਜਾਂ ਨਹੀਂ, ਕਹਿ ਨਹੀਂ ਸਕਦਾ। ਉਸ ਨਾਲ ਕਦੇ ਕੋਈ ਗਲ ਨਹੀਂ ਕਰਦਾ ਸੀ। ਗਲ ਕਰਨ ਤੇ ਵੀ ਉਹ ਕਦੇ ਜਵਾਬ ਨਹੀਂ ਦੇਂਦਾ ਸੀ। ਲੋਕ ਆਮ ਤੌਰ ਤੇ ਉਸ ਨੂੰ ਪੈਸਾ ਦੇ ਦੇਂਦੇ ਸਨ। ਪੈਸਾ ਟੋਪੀ ਵਿੱਚ ਪਾਣ ਤੇ ਉਸ ਨੇ ਕਦੇ ਕਿਸੇ ਨੂੰ ਆਸ਼ੀਰਵਾਦ ਨਹੀਂ ਦਿੱਤਾ। ਪਰ ਉਸ ਦੇ ਚਿਹਰੇ ਦੇ ਭਾਵ, ਜੋ ਹਮੇਸ਼ਾਂ ਇਕੋ ਜਿਹੇ ਹੀ ਰਹਿੰਦੇ ਸਨ, ਵੇਖ ਕੇ ਆਪਣੇ ਆਪ ਹੀ ਆਦਮੀ ਨੂੰ ਉਸ ਤੇ ਸ਼ਰਧਾ ਹੋ ਜਾਂਦੀ ਸੀ। ਹੋ ਸਕਦਾ ਹੈ ਉਹ ਦਿਲ ਵਿੱਚ ਅਸੀਸ ਦੇਂਦਾ ਹੋਵੇ। ਮੈਂ ਅਕਸਰ ਵੇਖਿਆ ਕਿ ਲੋਕ ਉਸ ਦੇ ਨੇੜੇ ਜਾਂਦੇ, ਪੈਸਾ ਉਸ ਦੀ ਟੋਪੀ ਵਿੱਚ ਪਾਂਦੇ ਤੇ ਹੌਲੀ ਜਿਹੀ ਖਿਸਕ ਜਾਂਦੇ। ਉਹ ਤਾਂ ਇਕੋ ਸੁਰ ਵਿੱਚ 'ਦੇ ਖ਼ੁਦਾ ਦੀ ਰਾਹ ਤੇ!' ਦੀ ਆਵਾਜ਼ ਥੋੜੀ ਥੋੜੀ ਦੇਰ ਦੇ ਬਾਦ ਲਗਾਂਦਾ ਰਹਿੰਦਾ ਸੀ। ਘਰ ਤੋਂ ਦਫ਼ਤਰ ਜਾਣ ਦਾ ਮੇਰਾ ਰਸਤਾ ਜਾਮਾ ਮਸਜਿਦ ਵਲੋਂ ਹੀ ਸੀ। ਜਾਮਾ ਮਸਜਿਦ ਤੋਂ ਮੈਂ ਟਰਾਮ ਫੜਦਾ ਸੀ।



ਟਰਾਮ ਦੀ ਇੰਤਜ਼ਾਰ ਵਿੱਚ ਮੈਨੂੰ ਕਦੇ ਕਦੇ ਕੁਝ ਦੇਰ ਰੁਕਣਾ ਪੈਂਦਾ ਸੀ। ਉਹ ਪੌੜੀਆਂ ਦੇ ਜਿਸ ਕੋਨੇ ਵਿੱਚ ਬੈਠਦਾ ਸੀ, ਉਥੇ ਮੈਂ ਟਰਾਮ ਦੀ ਇੰਤਜ਼ਾਰ ਵਿੱਚ ਖੜਾ ਹੁੰਦਾ ਸੀ। ਉਸ ਵਕਤ ਟਰਾਮ ਆਣ ਤਕ ਮੈਂ ਉਸ ਦੇ ਇਕ ਸੁਰ ਤੇ ਇਕ ਤਾਰ ਭਾਵ ਵਾਲੇ ਚਿਹਰੇ ਨੂੰ ਆਉਂਦੇ ਜਾਂਦੇ ਤੇ ਪੈਸਾ ਦੇਣ ਵਾਲਿਆਂ ਨੂੰ ਤੇ ਉਨ੍ਹਾਂ ਦੀ ਪੁਸ਼ਾਕ ਤੇ ਭਾਵਨਾ ਨੂੰ ਵੇਖਦਾ ਰਹਿੰਦਾ।

ਮੈਂ ਉਸ ਨੂੰ ਕਦੇ ਕੁਝ ਨਹੀਂ ਦਿੱਤਾ। ਇਕ ਪੈਸਾ ਦੇਂਦੇ ਹੋਏ ਸ਼ਰਮ ਆਉਂਦੀ ਸੀ। ਸਾਰੇ ਪੈਸਾ ਹੀ ਦੇਂਦੇ ਸਨ। ਇਸ ਤੋਂ ਜ਼ਿਆਦਾ ਦੇਣਾ ਮੈਨੂੰ ਵਿਖਾਵਾ ਲਗਦਾ ਸੀ। ਫੇਰ ਮੇਰੀ ਆਮਦਨੀ ਵੀ ਇੰਨੀ ਨਹੀਂ ਸੀ ਕਿ ਮੈਂ ਜ਼ਿਆਦਾ ਦੇ ਸਕਦਾ। ਤੇ ਇਹ ਤਾਂ ਰੋਜ਼ ਦਾ ਹੀ ਕੰਮ ਸੀ।

## (2)

ਬਰਸਾਤ ਦੇ ਦਿਨ ਸਨ। ਸਾਰਾ ਦਿਨ ਮੀਂਹ ਪਿਆ ਸੀ। ਦਫ਼ਤਰ ਜਾਂਦਿਆਂ ਮੈਂ ਵੇਖਿਆ, ਉਹ ਇਕ ਕੋਨੇ ਵਿੱਚ ਖੜਾ ਭਿਜ ਰਿਹਾ ਹੈ। ਉਸ ਦਿਨ ਉਸ ਨੂੰ ਇਸ ਤਰ੍ਹਾਂ ਭਿਜਦਿਆਂ ਵੇਖ ਮੇਰਾ ਮਨ ਬੜਾ ਦੁਖੀ ਹੋਇਆ।

ਦਿਲ ਵਿੱਚ ਆਇਆ ਕਿ ਇਸ ਲਈ ਕੁਝ ਤਾਂ ਕਰਨਾ ਚਾਹੀਦਾ ਹੈ। ਦਫ਼ਤਰੋਂ ਜਦੋਂ ਮੈਂ ਵਾਪਸ ਆਇਆ ਤਾਂ ਉਹ ਆਪਣੀ ਥਾਂ ਤੇ ਬੈਠਾ ਸੀ। ਬੱਦਲ ਹੱਟ ਗਏ ਸਨ। ਉਸ ਦਿਨ ਮੈਨੂੰ ਦਫ਼ਤਰੋਂ ਵਾਪਸ ਆਂਦਿਆਂ ਦੇਰ ਹੋ ਗਈ ਸੀ। ਹਨੇਰਾ ਹੋ ਰਿਹਾ ਸੀ। ਮੈਂ ਥੋੜੀ ਦੇਰ ਰੁਕ ਕੇ ਉਸ ਵਲ ਵੇਖਣ ਲੱਗਾ। ਉਹ ਆਪਣੀ ਥਾਂ ਤੋਂ ਉਠਿਆ। ਉਸ ਨੇ ਹੌਲੀ ਜਿਹੀ ਜਿਵੇਂ ਆਪਣੇ ਆਪ ਨੂੰ ਕਿਹਾ, "ਯਾ ਖ਼ੁਦਾ, ਅਜ ਤਾਂ ਕੁਝ ਵੀ ਨਹੀਂ।"

ਉਸ ਨੇ ਗੰਭੀਰਤਾ ਨਾਲ ਆਪਣੀ ਦਾੜ੍ਹੀ ਹਿਲਾਈ ਤੇ ਆਪਣੀ ਲਾਠੀ ਟੇਕਦਾ ਹੋਇਆ ਚਲ ਪਿਆ। ਮੈਂ ਵੀ ਉਸ ਦੇ ਪਿੱਛੇ ਚੱਲ ਪਿਆ। ਮੈਨੂੰ ਉਸ ਲਈ ਕੁਝ ਉਤਸੁਕਤਾ ਹੋਈ, ਕਿਉਂਕਿ ਰੋਜ਼ ਉਨ੍ਹਾਂ ਹੀ ਸ਼ਬਦਾਂ ਨੂੰ ਸੁਣਨ ਦੇ ਸਿਵਾ ਅਜ ਪਹਿਲੀ ਵਾਰੀ ਉਸ ਦੇ ਮੂੰਹੋਂ ਕੁਝ ਹੋਰ ਸ਼ਬਦ ਸੁਣੇ।

## (3)

ਉਹ ਤੰਗ ਗਲੀਆਂ ਪਾਰ ਕਰਦਾ ਹੋਇਆ ਹੌਲੀ ਹੌਲੀ ਆਪਣੀ ਸੋਟੀ ਨਾਲ ਰਸਤਾ ਟਟੋਲਦਾ ਹੋਇਆ ਚਲਾ ਜਾ ਰਿਹਾ ਸੀ। ਪਿੱਛੇ ਪਿੱਛੇ ਮੈਂ ਸੀ। ਬਸਤੀ ਦਾ ਸ਼ਾਨਦਾਰ ਹਿੱਸਾ ਪਿੱਛੇ ਛੁਟ ਗਿਆ ਸੀ। ਹੁਣ ਉਹ ਗ਼ਰੀਬੀ ਦੇ ਟੁੱਟੇ ਫੁੱਟੇ ਘਰਾਂ ਕੋਲੋਂ ਲੰਘ ਰਿਹਾ ਸੀ। ਆਖ਼ਰ ਉਹ ਇਕ ਖੰਡਰ ਮਕਾਨ ਦੇ ਦਰਵਾਜ਼ੇ ਕੋਲ ਖੜਾ ਹੋ ਗਿਆ। ਉਸ ਨੇ ਕੁੰਡੀ ਖੜਕਾਈ ਤੇ ਇਕ ਬੱਚੀ ਨੇ ਆ ਕੇ ਦਰਵਾਜ਼ਾ ਖੋਲ੍ਹਿਆ। ਭਾਵੇਂ ਮੈਂ ਕੁਝ ਦੂਰ ਹੀ ਸੀ, ਫੇਰ ਵੀ ਮੈਂ ਉਸ ਲੜਕੀ ਨੂੰ ਵੇਖ ਲਿਆ ਸੀ। ਉਸ ਨੂੰ ਵੇਖ ਕੇ ਅੱਖਾਂ ਨੂੰ ਠੰਡ ਪੈ ਗਈ। ਉਸ ਨੇ ਵੀ ਸ਼ਾਇਦ ਮੈਨੂੰ ਵੇਖ ਲਿਆ ਸੀ। ਮੇਰੀਆਂ ਅੱਖਾਂ ਉਸ ਵਲ ਵੇਖਦਿਆਂ ਹੀ ਨੀਵੀਆਂ ਹੋ ਗਈਆਂ ਸਨ, ਫੇਰ ਵੀ ਮੇਰੀ ਖ਼ਾਮੋਸ਼ੀ ਨੇ ਜਿਵੇਂ ਉਸ ਤਕ ਮੇਰੀ ਇੱਛਾ ਦੱਸ ਦਿੱਤੀ ਸੀ।

ਬੁਜ਼ੁਰਗ ਨੂੰ ਇਸ ਗਲ ਦਾ ਕੋਈ ਪਤਾ ਨਹੀਂ ਸੀ, ਕਿ ਮੈਂ ਉਸ

ਦਾ ਪਿੱਛਾ ਕਰ ਰਿਹਾ ਸਾਂ। ਉਹ ਦੋਵੇਂ ਅੰਦਰ ਚਲੇ ਗਏ। ਦਰਵਾਜ਼ਾ ਬੰਦ ਹੋ ਗਿਆ। ਮੈਂ ਫੇਰ ਵੀ ਖੜਾ ਕੁਝ ਸੋਚਦਾ ਰਿਹਾ। ਉਹ ਅੰਨ੍ਹਾ ਬੁੱਢਾ ਭਿਖਾਰੀ ਕੌਣ ਹੈ ਤੇ ਉਸ ਨਾਲ ਇਹ ਖ਼ੂਬਸੂਰਤ ਕੁੜੀ ਕੌਣ ਹੈ?

ਮੇਰੀ ਨਿਗਾਹ ਬੰਦ ਦਰਵਾਜ਼ੇ ਤੇ ਲੱਗੀ ਸੀ। ਦਰਵਾਜ਼ਾ ਖੁਲ੍ਹਿਆ, ਉਹ ਹੀ ਅੱਖਾਂ ਇਕ ਵਾਰੀ ਇਧਰ ਉਧਰ ਵੇਖ ਕੇ ਮੇਰੇ ਚਿਹਰੇ ਤੇ ਆ ਟਿਕੀਆਂ, ਮੈਂ ਹੈਰਾਨ ਹੋ ਕੇ ਵੇਖਣ ਲੱਗਾ। ਉਸ ਨੇ ਇਸ਼ਾਰੇ ਨਾਲ ਮੈਨੂੰ ਬੁਲਾਇਆ ਤੇ ਕਿਹਾ, "ਕੀ ਤੁਹਾਨੂੰ ਬਾਬਾ ਜੀ ਨਾਲ ਕੋਈ ਕੰਮ ਹੈ?"

ਮੈਂ ਬਿਨਾ ਕੁਝ ਸੋਚੇ ਹੀ ਜਵਾਬ ਦਿੱਤਾ, "ਹਾਂ, ਮੈਂ ਉਨ੍ਹਾਂ ਨਾਲ ਗਲ ਕਰਨਾ ਚਾਹੁੰਦਾ ਹਾਂ।"

"ਅੰਦਰ ਆਓ।"

ਉਹ ਪਿੱਛੇ ਹੱਟ ਗਈ। ਮੈਂ ਅੰਦਰ ਚਲਾ ਗਿਆ। ਮੇਰੇ ਅੰਦਰ ਜਾਣ ਦੇ ਬਾਦ ਉਸ ਨੇ ਦਰਵਾਜ਼ਾ ਬੰਦ ਕਰ ਦਿੱਤਾ। ਅੰਦਰੋਂ ਘਰ ਕਾਫ਼ੀ ਵੱਡਾ ਸੀ। ਮਕਾਨ ਬਣਿਆ ਹੋਇਆ ਜ਼ਿਆਦਾ ਨਹੀਂ ਸੀ। ਮੈਦਾਨ ਕਾਫ਼ੀ ਸੀ। ਉਸ ਵਿੱਚ ਨਿੰਮ ਦਾ ਦਰਖ਼ਤ ਸੀ। ਘਰ ਹਰ ਤਰ੍ਹਾਂ ਨਾਲ ਸਾਫ਼ ਸੁਥਰਾ ਸੀ। ਬੁੱਢਾ ਫ਼ਕੀਰ ਚੁੱਪ ਚਾਪ ਇਕ ਚਟਾਈ ਤੇ ਬੈਠਾ ਸੀ।

ਲੜਕੀ ਨੇ ਕਿਹਾ, "ਬਾਬਾ, ਇਹ ਆਏ ਹਨ।"

ਬੁੱਢੇ ਨੇ ਦੋਵੇਂ ਹੱਥ ਫੈਲਾ ਕੇ ਕਿਹਾ, "ਆਓ, ਮੇਰੇ ਮਿਹਰਬਾਨ, ਮੈਨੂੰ ਰਜ਼ੀਆ ਨੇ ਦੱਸਿਆ ਕਿ ਤੁਸੀਂ ਮੇਰੇ ਪਿੱਛੇ ਪਿੱਛੇ ਆ ਰਹੇ ਸੀ ਤੇ ਦਰਵਾਜ਼ੇ ਤੇ ਖੜੇ ਸੀ; ਦੱਸੋ, ਮੈਂ ਤੁਹਾਡੀ ਕੀ ਖ਼ਿਦਮਤ ਕਰਾਂ?"

ਛੋਟੀ ਕੁੜੀ ਨੇ ਇਕ ਚਟਾਈ ਦਾ ਟੁਕੜਾ ਲਿਆ ਕੇ ਵਿਛਾ ਦਿੱਤਾ। ਮੈਂ ਉਸੇ ਤੇ ਬੈਠ ਗਿਆ। ਮੈਂ ਕਿਹਾ, "ਮੈਂ ਇਸ ਤਰ੍ਹਾਂ ਆ ਕੇ ਜੋ ਤਕਲੀਫ਼ ਤੁਹਾਨੂੰ ਦਿੱਤੀ ਹੈ, ਉਸ ਲਈ ਮੈਂ ਮਾਫ਼ੀ ਮੰਗਦਾ ਹੈ। ਸੱਚ

ਪੁਛੋ ਤਾਂ ਮੈਨੂੰ ਕੋਈ ਕੰਮ ਨਹੀਂ ਸੀ। ਪਰ ਮੈਂ ਤੁਹਾਨੂੰ ਬਹੁਤ ਦਿਨਾਂ ਤੋਂ ਜਾਮਾ ਮਸਜਿਦ ਤੇ ਵੇਖਦਾ ਆ ਰਿਹਾ ਹਾਂ। ਮੈਂ ਤੁਹਾਨੂੰ ਕਦੇ ਕੁਝ ਨਹੀਂ ਦਿੱਤਾ। ਪਰ ਅਜ ਉਠਦੀ ਵਾਰੀ ਤੁਹਾਡੇ ਮੂੰਹੋਂ ਇਹ ਸੁਣ ਕੇ ਕਿ "ਅਜ ਕੁਝ ਵੀ ਨਹੀਂ", ਮੈਂ ਆਪਣੇ ਆਪ ਨੂੰ ਕਾਬੂ ਨਾ ਰਖ ਸਕਿਆ। ਇਕ ਪੈਸਾ ਤੁਹਾਡੇ ਜਿਹੇ ਬੁਜ਼ੁਰਗ ਦੇ ਹੱਥ ਵਿੱਚ ਰਖਦਿਆਂ ਸ਼ਰਮ ਆਉਂਦੀ ਸੀ, ਜ਼ਿਆਦਾ ਦੇਣ ਦੀ ਔਕਾਤ ਨਹੀਂ। ਪਰ ਅਜ ਤਾਂ ਇਰਾਦਾ ਹੀ ਕਰ ਲਿਆ, ਪਰ ਹਿੰਮਤ ਨਾ ਹੋਈ ਕਿ ਤੁਹਾਨੂੰ ਆਵਾਜ਼ ਦਿਆਂ। ਇਹੀ ਸੋਚਦੇ ਸੋਚਦੇ ਇਥੋਂ ਤਕ ਆ ਗਿਆ।"

ਬੁੱਢੇ ਨੇ ਬੜੇ ਧੀਰਜ ਨਾਲ ਸਾਰੀ ਗਲ ਸੁਣੀ। ਫੇਰ ਉਸ ਨੇ ਅਸਮਾਨ ਵਲ ਆਪਣੀਆਂ ਅੱਖਾਂ ਫੈਲਾ ਕੇ ਕਿਹਾ, "ਸ਼ੁਕਰ ਹੈ ਅੱਲਾ ਦਾ। ਖ਼ੁਦਾ ਤੁਹਾਨੂੰ ਬਰਕਤ ਦਏ। ਤੁਸੀਂ ਸ਼ਾਇਦ ਹਿੰਦੂ ਹੋ।"

"ਜੀ ਹਾਂ!" ਮੈਂ ਹੌਲੀ ਜਿਹੀ ਕਿਹਾ ਤੇ ਇਕ ਰੁਪਿਆ ਕੱਢ ਕੇ ਬੁੱਢੇ ਦੇ ਹੱਥ ਤੇ ਰੱਖ ਦਿੱਤਾ।

ਰੁਪਿਆ ਹੱਥ ਵਿੱਚ ਲੈ ਕੇ ਬੁੱਢੇ ਨੇ ਕਿਹਾ, "ਖ਼ੁਦਾ ਤੁਹਾਨੂੰ ਖ਼ੁਸ਼ ਰੱਖੇ, ਪਰ ਮੈਂ ਆਪਣੇ ਘਰ ਖੈਰਾਤ ਨਹੀਂ ਲੈਂਦਾ, ਖ਼ੁਦਾ ਦੇ ਘਰ ਦੇ ਕਦਮਾਂ ਵਿੱਚ ਹੀ ਬੈਠ ਕੇ ਖ਼ੈਰਾਤ ਲੈਣ ਦੀ ਜੁਰਅੱਤ ਕਰ ਸਕਦਾ ਹਾਂ। ਉਹ ਵੀ ਖ਼ੁਦਾ ਦੇ ਦਰਵਾਜ਼ੇ ਤੇ। ਇਥੇ ਮੇਰਾ ਫ਼ਰਜ਼ ਹੈ ਕਿ ਮੈਂ ਤੁਹਾਡੀ ਜਿਥੇ ਤਕ ਹੋ ਸਕੇ, ਮਹਿਮਾਨ ਨਿਵਾਜ਼ੀ ਕਰਾਂ।"

ਇਹ ਕਹਿ ਕੇ ਬੁੱਢੇ ਨੇ ਰੁਪਿਆ ਮੇਰੇ ਵਲ ਕਰ ਦਿੱਤਾ। ਇਸ ਤੋਂ ਬਾਦ ਰਜ਼ੀਆ ਨੂੰ ਬੁਲਾ ਕੇ ਕਿਹਾ, "ਬੇਟੀ, ਇਨ੍ਹਾਂ ਦੀ ਖ਼ਾਤਰ ਤਾਂ ਜ਼ਰੂਰ ਕਰਨੀ ਚਾਹੀਦੀ ਹੈ। ਇਹ ਹਿੰਦੂ ਹਨ, ਹੋਰ ਤਾਂ ਕੁਝ ਖਾਣਗੇ ਨਹੀਂ, ਲਾਚੀ ਘਰ ਹੋਏ ਤਾਂ ਜ਼ਰਾ ਲਿਆ ਦੇ ਬੇਟੀ।"

ਰਜ਼ੀਆ ਦੋ ਲਾਚੀਆਂ ਲੈ ਆਈ। ਉਹ ਪੈਰਾਂ ਭਾਰ ਮੇਰੇ ਸਾਹਮਣੇ ਬੈਠ ਗਈ। ਉਸ ਨੇ ਆਪਣੀ ਸੁਨਹਿਰੀ ਤਲੀ ਮੇਰੇ ਸਾਹਮਣੇ ਕੀਤੀ।

ਉਸ ਤੇ ਦੋ ਲਾਚੀਆਂ ਪਈਆਂ ਸਨ।

ਉਸ ਨੇ ਮੁਸਕਰਾ ਕੇ ਕਿਹਾ, "ਲਾਚੀਆਂ ਲਓ, ਘਰ ਵਿੱਚ ਪਲੇਟ ਤਾਂ ਹੈ ਨਹੀਂ।"

"ਘਰ ਵਿੱਚ ਪਲੇਟ ਨਹੀਂ ਹੈ," ਇਹ ਸ਼ਬਦ ਕਹਿੰਦੇ ਉਸ ਦੀ ਆਵਾਜ਼ ਕੰਬ ਗਈ। ਬੁੱਢੇ ਦੀਆਂ ਅੱਖਾਂ ਵਿੱਚ ਅਥਰੂ ਆ ਗਏ। ਉਸ ਨੇ ਕਿਹਾ, "ਪਲੇਟ ਨਹੀਂ ਤਾਂ ਇਸ ਦਾ ਰੰਜ ਕਿਉਂ ਬੇਟੀ?"

ਉਸ ਨੇ ਫੇਰ ਆਪਣੇ ਅਥਰੂ ਪੂੰਜਦੇ ਹੋਏ ਕਿਹਾ, "ਮਿਹਰਬਾਨ ਮਨ, ਬੇਟੀ ਦੀ ਨਜ਼ਰ ਕਬੂਲ ਕਰੋ, ਜਿਸ ਨਾਲ ਮੇਰੀ ਤੇ ਮੇਰੇ ਖ਼ਾਨਦਾਨ ਦੀ ਇਜ਼ਤ ਵਧੇ।"

ਮੈਂ ਲਾਚੀਆਂ ਲੈ ਲਈਆਂ। ਮੈਂ ਇਸ ਚੱਕਰ ਵਿੱਚ ਪੈ ਗਿਆ ਕਿ ਸਚਮੁਚ ਬੁੱਢੇ ਦਾ ਕੋਈ ਖ਼ਾਨਦਾਨ ਵੀ ਹੈ।

ਮੈਂ ਕਿਹਾ, "ਮਿਹਰਬਾਨੀ ਕਰ ਕੇ ਤੁਸੀਂ ਮੈਨੂੰ ਆਪਣਾ ਕੁਝ ਹਾਲ ਦੱਸੋ। ਤੇ ਕੋਈ ਐਸਾ ਕੰਮ ਵੀ, ਜਿਸ ਨੂੰ ਕਰ ਕੇ ਮੈਂ ਤੁਹਾਡੀ ਕੋਈ ਖ਼ਿਦਮਤ ਕਰ ਸਕਾਂ।"

ਬੁੱਢੇ ਨੇ ਕਿਹਾ, "ਪਿਛਲੇ ਨੌਂ ਸਾਲਾਂ ਤੋਂ–ਇਹ ਮੈਂ ਤੁਹਾਡੇ ਨਾਲ ਅਜ ਗਲ ਕਰ ਰਿਹਾ ਹਾਂ–ਰਜ਼ੀਆ ਤੇ ਮੈਂ ਇਕੱਲੇ ਰਹਿ ਰਹੇ ਹਾਂ, ਅਸੀਂ ਨਾ ਕਿਸੇ ਨੂੰ ਮਿਲਦੇ ਹਾਂ ਤੇ ਨਾ ਕੋਈ ਸਾਨੂੰ ਮਿਲਣ ਆਉਂਦਾ ਹੈ। ਤੁਸੀਂ ਅਜ ਅਚਾਨਕ ਆ ਕੇ ਇਸ ਬੁੱਢੇ, ਅੰਨੇ ਤੇ ਅਪਾਹਜ ਤੇ ਇੰਨੀ ਮਿਹਰਬਾਨੀ ਕੀਤੀ।"

ਉਸ ਨੇ ਨੀਵੇਂ ਹੋ ਕੇ ਮੇਰੇ ਦੋਵੇਂ ਹੱਥ ਚੁੰਮ ਲਏ।

ਰਜ਼ੀਆ ਨੇ ਆ ਕੇ ਕਿਹਾ, "ਬਾਬਾ! ਅਜ ਖਾਣ ਦਾ ਕੀ ਹੋਵੇਗਾ?"

ਬੁੱਢੇ ਨੇ ਦੋ ਪੈਸੇ ਦੇ ਕੇ ਕਿਹਾ, "ਸਿਰਫ਼ ਇਹੀ ਹਨ। ਇਕ ਪੈਸਾ

ਤੂੰ ਹਸਬ ਮਾਮੂਲ ਦਰਗਾਹ ਤੇ ਖ਼ੈਰਾਤ ਦੇ ਆ ਤੇ ਇਕ ਪੈਸੇ ਦੇ ਛੋਲੇ ਲੈ ਆ। ਅਜ ਉਨ੍ਹਾਂ ਤੇ ਹੀ ਗੁਜ਼ਾਰਾ ਹੋਵੇਗਾ।"

ਰਜ਼ੀਆ ਚਲੀ ਗਈ। ਮੈਂ ਬੁੱਢੇ ਦੇ ਬਿਨਾ ਰੋਸ਼ਨੀ ਦੇ ਪਰ ਤੇਜਵਾਨ ਚਿਹਰੇ ਵਲ ਵੇਖਦਾ ਰਿਹਾ। ਫੇਹ ਮੈਂ ਕਿਹਾ, "ਕੀ ਰਜ਼ੀਆ ਤੁਹਾਡੀ ਧੀ ਹੈ?"

"ਨਹੀਂ ਪੋਤਰੀ ਹੈ। ਇਸ ਦੀ ਮਾਂ ਇਸ ਦੇ ਪੈਦਾ ਹੁੰਦਿਆਂ ਹੀ ਮਰ ਗਈ। ਇਸ ਨੂੰ ਮੈਂ ਇਨ੍ਹਾਂ ਹੱਥਾਂ ਨਾਲ ਪਾਲਿਆ ਹੈ।"

"ਰਜ਼ੀਆ ਦੇ ਵਾਲਿਦ ਸ਼ਾਇਦ ਨਹੀਂ ਹਨ।"

"ਨਹੀਂ।" ਬੁੱਢੇ ਦਾ ਦਿਲ ਭਰ ਆਇਆ। ਫੇਰ ਉਸ ਨੇ ਜ਼ਰਾ ਖੰਘ ਕੇ ਕਿਹਾ, "ਉਸ ਨੂੰ ਮਰਿਆਂ ਅਜ ਚੌਦਾਂ ਸਾਲ ਹੋ ਗਏ।" ਬੁੱਢੇ ਦੀਆਂ ਅੰਨ੍ਹੀਆਂ ਅੱਖਾਂ ਜਿਵੇਂ ਕੁਝ ਵੇਖਣ ਲੱਗੀਆਂ। ਉਨ੍ਹਾਂ ਵਿੱਚ ਪਾਣੀ ਆ ਗਿਆ। ਉਸ ਨੇ ਇਕ ਵਾਰੀ ਆਪਣੀਆਂ ਅੱਖਾਂ ਅਸਮਾਨ ਵਲ ਕੀਤੀਆਂ ਤੇ ਫੇਰ ਜ਼ਮੀਨ ਵਲ ਨੀਵੀਆਂ ਪਾ ਲਈਆਂ।

ਮੈਨੂੰ ਇਸ ਤਰ੍ਹਾਂ ਲੱਗਿਆ ਕਿ ਬੁੱਢੇ ਦੀ ਜ਼ਿੰਦਗੀ ਗੰਭੀਰ ਰਾਜ਼ਾਂ ਨਾਲ ਭਰੀ ਹੋਈ ਹੈ। ਪਰ ਮੈਨੂੰ ਉਸ ਤੋਂ ਪੁਛਣ ਦੀ ਹਿੰਮਤ ਨਾ ਹੋਈ।

ਮੈਂ ਫੇਰ ਕਿਹਾ, "ਕੀ ਮੈਂ ਤੁਹਾਡੀ ਕੋਈ ਖਿਦਮਤ ਕਰ ਸਕਦਾ ਹਾਂ।"

"ਮੇਰੀ ਕੋਈ ਖ਼ਿਦਮਤ ਹੀ ਨਹੀਂ ਹੈ ਮਿਹਰਬਾਨ! ਮੈਂ ਖ਼ੁਦਾ ਦਾ ਇਕ ਨਿਮਾਣਾ ਜਿਹਾ ਖ਼ਿਦਮਤਗਾਰ ਹਾਂ।" ਉਸ ਦੇ ਹੋਂਠ ਕੰਬ ਰਹੇ ਸਨ, ਜਿਵੇਂ ਉਸ ਦੇ ਮੂੰਹੋਂ ਕੁਝ ਨਿਕਲ ਰਿਹਾ ਸੀ ਤੇ ਉਹ ਉਸ ਨੂੰ ਜ਼ਬਰਦਸਤੀ ਰੋਕਣ ਦੀ ਕੋਸ਼ਿਸ਼ ਕਰ ਰਿਹਾ ਸੀ।

ਰਜ਼ੀਆ ਵਾਪਸ ਆ ਗਈ ਤੇ ਉਸ ਨੇ ਭੁੰਨੇ ਹੋਏ ਛੋਲੇ ਬੁੱਢੇ ਦੇ ਸਾਹਮਣੇ ਇਕ ਸਾਫ਼ ਕਪੜੇ ਤੇ ਪਾ ਦਿੱਤੇ। ਬੁੱਢੇ ਨੇ ਪਾਣੀ ਮੰਗਾ ਕੇ ਵਜ਼ੂ

ਕੀਤਾ, ਨਮਾਜ ਪੜ੍ਹੀ ਤੇ ਫੇਰ ਮੇਰੇ ਕੋਲ ਆ ਕੇ ਕਿਹਾ, "ਅਗਰ ਇਸ ਵਿੱਚੋਂ ਇਕ ਮੁੱਠੀ ਤੁਸੀਂ ਕਬੂਲ ਫੁਰਮਾਉ, ਤਾਂ ਮੈਂ ਸਮਝਾਂ ਕਿ ਮੈਂ ਅਜੇ ਵੀ ਮਹਿਮਾਨ ਨਿਵਾਜ਼ੀ ਕਰਨ ਦੇ ਕਾਬਲ ਹਾਂ।" ਉਸ ਨੇ ਛੋਲਿਆਂ ਵਾਲਾ ਰੁਮਾਲ ਮੇਰੇ ਵਲ ਕੀਤਾ।

ਮੈਂ ਥੋੜੇ ਜਿਹੇ ਛੋਲੇ ਮੁੱਠ ਵਿੱਚ ਲੈ ਕੇ ਕਿਹਾ, "ਮੇਰੇ ਬੁਜ਼ੁਰਗ, ਮੈਂ ਇਸ ਨੂੰ ਨਿਆਮਤ ਸਮਝਦਾ ਹਾਂ।"

ਰਜ਼ੀਆ ਕੋਲ ਆ ਕੇ ਬੈਠ ਗਈ। ਅਸੀਂ ਤਿੰਨਾਂ ਨੇ ਛੋਲੇ ਖਾਧੇ। ਇਸ ਤੋਂ ਬਾਅਦ ਮੈਂ ਉਠ ਖੜਾ ਹੋਇਆ। ਬੁੱਢੇ ਨੇ ਖੜੇ ਹੋ ਕੇ ਮੈਨੂੰ ਵਿਦਾ ਕੀਤਾ। ਮੇਰਾ ਨਾਂ ਪੁਛਿਆ ਤੇ ਦੁਆ ਦਿੱਤੀ।

## ( 4 )

ਮੈਂ ਰੋਜ਼ ਉਸ ਨੂੰ ਉਥੇ ਖ਼ੈਰਾਤ ਮੰਗਦਿਆਂ ਵੇਖਦਾ, ਪਰ ਕਦੇ ਕੁਝ ਦੇਣ ਜਾਂ ਬੋਲਣ ਦੀ ਹਿੰਮਤ ਨਾ ਕਰਦਾ। ਕਦੇ ਕਦੇ ਮੈਂ ਉਸ ਦੇ ਘਰ ਘੰਟਾ ਦੋ ਘੰਟੇ ਬੈਠ ਆਉਂਦਾ ਸੀ। ਉਸ ਦੀ ਅਸਲੀ ਜਾਣਕਾਰੀ ਹਾਸਲ ਕਰਨ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਨਾ ਲੈ ਸਕਿਆ। ਪਰ ਇੰਨਾ ਜ਼ਰੂਰ ਮੈਨੂੰ ਪਤਾ ਲੱਗ ਗਿਆ ਕਿ ਬੁੱਢਾ ਕਿਸੇ ਵਡੇ ਖਾਨਦਾਨ ਦਾ ਆਦਮੀ ਹੈ। ਚਾਰ ਸਾਲ ਗੁਜ਼ਰ ਗਏ। ਸਾਡੇ ਸੰਬੰਧ ਬੜੇ ਗੂੜ੍ਹ ਹੋ ਗਏ। ਬੁੱਢੇ ਦਾ ਇਹ ਨਿਯਮ ਸੀ ਕਿ ਉਹ ਸਾਰੀ ਭੀਖ ਵਿੱਚੋਂ ਅੱਧੀ ਮਜਾਰ ਤੇ ਖ਼ੈਰਾਤ ਦੇਂਦਾ ਸੀ। ਉਹ ਮਜ਼ਾਰ ਉਸੇ ਦੀ ਧਰਮਪਤਨੀ ਦੀ ਸੀ, ਜਿਸ ਨੂੰ ਉਸ ਨੇ ਕਦੇ ਜਾਨ ਤੋਂ ਜ਼ਿਆਦਾ ਪਿਆਰ ਕੀਤਾ ਸੀ, ਤੇ ਹੁਣ ਪੂਜਾ ਕਰਦਾ ਸੀ। ਅੱਧੀ ਭੀਖ ਉਹ ਆਪਣੇ ਤੇ ਰਜ਼ੀਆ ਦੇ ਕੰਮ ਵਿੱਚ ਲਿਆਉਂਦਾ ਸੀ।

ਅਚਾਨਕ ਇਕ ਦਿਨ ਮੈਂ ਵੇਖਿਆ, ਹੁਣ ਉਹ ਪੌੜੀਆਂ ਤੇ ਨਹੀਂ ਸੀ। ਕਈ ਦਿਨ ਬੀਤ ਗਏ। ਆਖ਼ਰ ਇਕ ਦਿਨ ਮੈਂ ਉਸ ਦੇ ਘਰ ਗਿਆ। ਵੇਖਿਆ, ਬੁੱਢਾ ਮੌਤ ਦੀਆਂ ਘੜੀਆਂ ਗਿਣ ਰਿਹਾ ਹੈ। ਰਜ਼ੀਆ ਇਕੱਲੀ ਉਸ ਦੀ ਸੇਵਾ ਕਰ ਰਹੀ ਹੈ। ਰਜ਼ੀਆ ਹੁਣ ਸਤਾਰ੍ਹਾਂ ਸਾਲ ਦੀ

ਹੋ ਗਈ ਸੀ। ਉਸ ਦੇ ਗੁਣਾਂ ਤੇ ਮੈਂ ਮੋਹਤ ਸੀ ਤੇ ਦਿਲ ਵਿੱਚ ਉਸ ਲਈ ਇਜ਼ਤ ਸੀ। ਉਹ ਮੈਨੂੰ 'ਬੜੇ ਭਾਈ' ਕਹਿ ਕੇ ਬੁਲਾਉਂਦੀ ਸੀ। ਮੈਨੂੰ ਵੇਖਦਿਆਂ ਹੀ ਉਸ ਨੇ ਕਿਹਾ, "ਬੜੇ ਭਾਈ, ਵੇਖੋ ਬਾਬਾ ਦੀ ਕੀ ਹਾਲਤ ਹੋ ਗਈ ਹੈ। ਕਈ ਦਿਨਾਂ ਤੋਂ ਤੁਹਾਨੂੰ ਯਾਦ ਕਰ ਰਹੇ ਸਨ, ਪਰ ਮੈਂ ਇਕੱਲੀ ਇੰਨੀ ਦੂਰ ਤੁਹਾਡੇ ਘਰ ਨਹੀਂ ਜਾ ਸਕਦੀ ਸੀ।"

ਬੁੱਢੇ ਨੂੰ ਹੋਸ਼ ਆਈ ਤਾਂ ਰਜ਼ੀਆ ਨੇ ਉਸ ਦੇ ਕੋਲ ਜਾ ਕੇ ਕਿਹਾ, "ਬਾਬਾ ! ਬੜੇ ਭਾਈ ਆਏ ਹਨ।"

ਬੁੱਢੇ ਨੇ ਮੇਰੇ ਵਲ ਮੂੰਹ ਕੀਤਾ, ਮੈਂ ਸਮਝ ਲਿਆ ਕਿ ਹੁਣ ਚਿਰਾਗ਼ ਬੁਝਣ ਵਿੱਚ ਦੇਰ ਨਹੀਂ। ਮੈਂ ਉਸ ਦਾ ਹੱਥ ਆਪਣੇ ਹੱਥ ਵਿੱਚ ਲੈ ਕੇ ਕਿਹਾ, "ਉਹੋ ! ਤੁਸੀਂ ਇੰਨੇ ਕਮਜ਼ੋਰ ਹੋ ਗਏ। ਮੈਨੂੰ ਖ਼ਬਰ ਹੀ ਨਹੀਂ ਮਿਲੀ। ਅਜ ਤਾਂ ਮੇਰੇ ਦਿਲ ਦੀ ਇੱਛਾ ਪੂਰੀ ਕਰ ਦਿਓ, ਮੈਨੂੰ ਕੁਝ ਖ਼ਿਦਮਤ ਕਰਨ ਦਾ ਮੌਕਾ ਦਿਓ।'

ਬੁੱਢੇ ਨੇ ਕੰਬਦੀ ਆਵਾਜ਼ ਵਿੱਚ ਕਿਹਾ, "ਚੰਗਾ, ਤੁਸੀਂ ਮੇਰੇ ਵਲੋਂ ਰਜ਼ੀਆ ਦਾ ਇਕ ਕੰਮ ਕਰ ਦਿਓਗੇ ?"

"ਬੜੀ ਖ਼ੁਸ਼ੀ ਨਾਲ।" ਮੈਂ ਬੜੇ ਚਾਅ ਨਾਲ ਕਿਹਾ।

ਬੁਢੇ ਨੇ ਬੜੀ ਹਲਕੀ ਆਵਾਜ਼ ਵਿੱਚ ਰਜ਼ੀਆ ਨੂੰ ਕੁਝ ਇਸ਼ਾਰਾ ਕੀਤਾ। ਉਹ ਕੋਠੜੀ ਵਿੱਚੋਂ ਇਕ ਪੁਲਿੰਦਾ ਲੈ ਆਈ।

ਬੁੱਢੇ ਨੇ ਉਸ ਨੂੰ ਆਪਣੇ ਹੱਥ ਵਿੱਚ ਲੈ ਕੇ ਛਾਤੀ ਨਾਲ ਲਾ ਲਿਆ ਤੇ ਫੇਰ ਉਸ ਨੂੰ ਮੇਰੇ ਵਲ ਕਰ ਕੇ ਕਿਹਾ, "ਇਨ੍ਹਾਂ ਕਾਗਜ਼ਾਂ ਨੂੰ ਸੰਭਾਲ ਕੇ ਰਖਣਾ, ਜਾਨ ਤੋਂ ਵੀ ਜ਼ਿਆਦਾ ਤੇ ਜਦੋਂ ਰਜ਼ੀਆ ਅਠਾਰਾਂ ਸਾਲ ਦੀ ਹੋ ਜਾਏ ਤਾਂ ਇਸ ਨੂੰ ਖੋਲ੍ਹਣਾ। ਇਸ ਵਿੱਚ ਜਿਸ ਤਰ੍ਹਾਂ ਲਿਖਿਆ ਹੈ ਉਸੇ ਤਰ੍ਹਾਂ ਕਰਨਾ। ਜ਼ਬਾਨ ਦਿਓ, ਕਰੋਗੇ ?"

ਮੈਂ ਜ਼ਬਾਨ ਦਿੱਤੀ। ਬੁੱਢੇ ਨੇ ਫੇਰ ਕਿਹਾ, "ਮੇਰੇ ਬਾਦ ਰਜ਼ੀਆ ਇਥੇ ਨਾ ਰਹਿ ਸਕੇਗੀ। ਉਸ ਨੂੰ ਜਿਥੇ ਤੁਸੀਂ ਮੁਨਾਸਬ ਸਮਝੋ ਰਖਣਾ।"

ਫੇਰ ਬੋਲਿਆ, "ਪਰ ਆਪਣੀ ਹਿਫ਼ਾਜ਼ਤ ਤੋਂ ਦੂਰ ਨਹੀਂ। ਮੇਰੇ ਬਾਦ ਇਥੋਂ ਨਿਕਲ ਕੇ ਉਹ ਇਸ ਫਕੀਰੀ ਹਾਲਤ ਵਿੱਚ ਨਹੀਂ ਰਹਿ ਸਕੇਗੀ।"

ਬੁੱਢੇ ਨੇ ਇਕ ਜੜਾਊ ਕੰਗਣ ਕਢ ਕੇ ਦਿੱਤਾ ਤੇ ਕਿਹਾ, "ਇਸ ਨੂੰ ਵੇਚ ਕੇ ਮੇਰੀ ਰਜ਼ੀਆ ਲਈ ਆਰਾਮ ਨਾਲ ਰਹਿਣ ਦਾ ਬੰਦੋਬਸਤ ਕਰ ਦੇਣਾ।"

ਉਹ ਕੁਝ ਦੇਰ ਚੁਪ ਰਿਹਾ। ਉਹ ਆਪਣੇ ਦਿਲ ਵਿੱਚ ਉਬਲਦੇ ਤੂਫ਼ਾਨ ਨੂੰ ਠੰਡਾ ਕਰ ਰਿਹਾ ਸੀ। ਕੁਝ ਠਹਿਰ ਕੇ ਉਸ ਨੇ ਮੈਨੂੰ ਤੇ ਰਜ਼ੀਆ ਨੂੰ ਕੋਲ ਬੁਲਾ ਕੇ, ਦੋਹਾਂ ਦਾ ਹੱਥ ਫੜ ਕੇ ਆਪਣੀ ਛਾਤੀ ਤੇ ਰਖ ਕੇ ਕਿਹਾ, "ਮਿਹਰਬਾਨ, ਤੁਸੀਂ ਹਿੰਦੂ ਹੋ ਤੇ ਰਜ਼ੀਆ ਮੁਸਲਮਾਨ, ਪਰ ਖ਼ੁਦਾ ਦੀ ਨਜ਼ਰ ਵਿੱਚ ਦੋਵੇਂ ਇਨਸਾਨ ਹਨ। ਮੈਨੂੰ ਉਮੀਦ ਹੈ ਕਿ ਤੁਸੀਂ ਰਜ਼ੀਆ ਵਲੋਂ ਕਦੇ ਬੇਫ਼ਿਕਰ ਨਹੀਂ ਹੋਵੋਗੇ।"

ਥੋੜਾ ਰੁਕ ਕੇ ਉਸ ਨੇ ਫੇਰ ਕਿਹਾ, "ਤੁਸੀਂ ਆਪਣਾ ਨਫ਼ਾ ਨੁਕਸਾਨ ਸੋਚ ਲੈਣਾ।" ਅਸੀਂ ਦੋਵੇਂ ਸਿਰ ਨੀਵਾਂ ਪਾ ਕੇ ਬੁੱਢੇ ਦੀ ਟੁਟੀ ਮੰਜੀ ਕੋਲ ਬੈਠੇ ਰਹੇ। ਕੁਝ ਦੇਰ ਬਾਦ ਉਸ ਨੇ ਕਿਹਾ, "ਬੜੇ ਭਾਈ! ਹੁਣ ਤੁਸੀਂ ਰਜ਼ੀਆ ਨੂੰ ਲੈ ਕੇ ਚਲੇ ਜਾਓ। ਮੇਰਾ ਵਕਤ ਨਜ਼ਦੀਕ ਹੈ। ਮੇਰੀ ਮਿੱਟੀ ਸਰਕਾਰ ਦੇ ਆਦਮੀ ਸਜਵਾ ਦੇਣਗੇ।" ਉਹ ਜੋਸ਼ ਵਿੱਚ ਹਫ਼ਣ ਲੱਗ ਪਿਆ।

ਅਸੀਂ ਉਸ ਦੀ ਗਲ ਨਾ ਮੰਨੀ ਤੇ ਉਥੇ ਹੀ ਰਹੇ। ਤਿੰਨ ਦਿਨਾਂ ਦੇ ਬਾਦ ਉਹ ਮਰ ਗਿਆ। ਰਜ਼ੀਆ ਮੇਰੇ ਘਰ ਰਹਿਣ ਲੱਗ ਪਈ। ਮੇਰੀ ਬੁੱਢੀ ਮਾਸੀ ਪਿੰਡ ਵਿੱਚ ਰਹਿੰਦੀ ਸੀ। ਮੈਂ ਉਸ ਨੂੰ ਆਪਣੇ ਘਰ ਬੁਲਾ ਲਿਆ ਸੀ। ਆਸਾਨੀ ਲਈ ਮੈਂ ਰਜ਼ੀਆ ਦਾ ਨਾਂ ਬਦਲ ਕੇ ਕਮਲਾ ਰੱਖ ਦਿੱਤਾ ਸੀ। ਮੈਂ ਉਹ ਕੰਗਣ ਵੇਚਿਆ ਨਹੀਂ। ਉਸ ਦਾ ਮੁਲ ਵੀਹ ਹਜ਼ਾਰ ਤੋਂ ਜ਼ਿਆਦਾ ਪਾਇਆ ਗਿਆ। ਰਜ਼ੀਆ ਨੇ ਕਿਹਾ, "ਇਸ ਕੰਗਣ ਨਾਲ ਦਾਦਾ ਜੀ ਗਲਾਂ ਕਰਦੇ ਰਹਿੰਦੇ ਸਨ। ਇਹ ਦਾਦੀ ਦਾ ਕੰਗਣ ਸੀ।" ਸੋ ਮੈਂ ਉਸ ਨੂੰ ਇਕ ਪੂਜਾ ਕਰਨ ਦੀ ਚੀਜ਼ ਸਮਝਿਆ।

## (5)

ਰਜ਼ੀਆ ਦਾ ਅਠਾਰ੍ਹਵਾਂ ਸਾਲ ਖ਼ਤਮ ਹੋ ਗਿਆ। ਮੈਂ ਉਸ ਦਿਨ ਰਜ਼ੀਆ ਨੂੰ ਨਵੀਂ ਸਾੜ੍ਹੀ ਪੁਆਈ, ਫੁਲਾਂ ਦਾ ਹਾਰ ਪੁਆਇਆ। ਇਸ ਤੋਂ ਬਾਦ ਮੈਂ ਪੁਲਿੰਦਾ ਖੋਲ੍ਹਿਆ, ਉਸ ਵਿੱਚ ਕੁਝ ਕਾਗਜ਼ ਸਨ, ਸ਼ਾਹੀ ਮੋਹਰ ਸੀ। ਕੁਝ ਫੁਰਮਾਨ ਸਨ ਤੇ ਇਕ ਚਿੱਠੀ ਸੀ। ਉਸ ਨੂੰ ਪੜ੍ਹਨ ਤੇ ਪਤਾ ਲੱਗਾ ਕਿ ਬੁੱਢਾ ਟੀਪੂ ਸੁਲਤਾਨ ਦਾ ਪੁੱਤਰ ਖ਼ਿਜਰ ਖਾਂ ਸੀ। ਉਸ ਦਾ ਪੁੱਤਰ ਰਜ਼ੀਆ ਦਾ ਪਿਉ ਲੜਾਈ ਵਿੱਚ ਮਾਰਿਆ ਗਿਆ ਸੀ। ਸਰਕਾਰ ਨਾਲ ਕੁਝ ਸ਼ਰਤਾਂ ਸਨ ਕਿ ਰਜ਼ੀਆ ਦੇ ਅਠਾਰ੍ਹਾਂ ਸਾਲ ਦੇ ਹੋਣ ਤੇ ਸਰਕਾਰ ਉਸ ਨੂੰ ਇਕ ਇਲਾਕਾ, ਜਿਹੜਾ ਉਸ ਦੇ ਪਿਉ ਦਾ ਜ਼ਬਤ ਕਰ ਲਿਆ ਗਿਆ ਸੀ, ਮਿਲੇਗਾ। ਰਜ਼ੀਆ ਦੇ ਜਨਮ ਤੇ ਖ਼ਾਨਦਾਨ ਦਾ ਸਬੂਤ ਉਸ ਦੇ ਗਲੇ ਦੇ ਤਾਵੀਜ਼ ਵਿੱਚ ਸੀ, ਉਹ ਖੋਲ੍ਹਿਆ ਗਿਆ।

ਵਕਤ ਨਾਲ ਸਭ ਕਾਗਜ਼ਾਤ ਹਾਈ ਕੋਰਟ ਵਿੱਚ ਦਾਖ਼ਲ ਕਰ ਦਿੱਤੇ ਗਏ। ਛੇ ਮਹੀਨਿਆਂ ਦੇ ਬਾਦ ਰਜ਼ੀਆ ਨੂੰ ਜਾਗੀਰ ਮਿਲ ਗਈ, ਜਿਸ ਦੀ ਆਮਦਨੀ ਪੰਜ ਲੱਖ ਰੁਪਏ ਸਾਲਾਨਾ ਸੀ। ਜਾਗੀਰ ਮਿਲਣ ਤੇ ਮੈਂ ਰਜ਼ੀਆ ਨੂੰ ਲੈ ਕੇ ਇਲਾਕੇ ਤੇ ਗਿਆ। ਉਥੇ ਕਬਜ਼ਾ ਵਗੈਰਾ ਲੈ ਕੇ, ਸਭ ਇੰਤਜ਼ਾਮ ਕਰ ਕੇ ਜਦੋਂ ਮੈਂ ਤੁਰਨ ਲੱਗਾ ਤਾਂ ਰਜ਼ੀਆ ਨੇ ਅੱਖਾਂ ਵਿੱਚ ਅਥਰੂ ਭਰ ਕੇ ਤੇ ਮੇਰਾ ਹੱਥ ਫੜ ਕੇ ਕਿਹਾ, "ਹੁਣ ਕਿੱਥੇ ਜਾਉਗੇ?"

ਮੈਂ ਕਿਹਾ, "ਰਜ਼ੀਆ ਰਾਣੀ, ਬੜੇ ਭਾਈ ਨਹੀਂ ਕਹੇਂਗੀ?"

ਰਜ਼ੀਆ ਦੀਆਂ ਅੱਖਾਂ ਵਿੱਚ ਅੱਥਰੂ ਸਨ ਤੇ ਹੋਂਠਾਂ ਤੇ ਮੁਸਕਰਾਹਟ।

ਮੈਂ ਕਿਹਾ, "ਰਜ਼ੀਆ, 'ਬੜੇ ਭਾਈ' ਦਾ ਕੁਝ ਖ਼ਿਆਲ ਕਰ। ਦਰਦ ਸਿਰਫ਼ ਤੇਰੇ ਦਿਲ ਵਿੱਚ ਹੀ ਨਹੀਂ, ਦੂਜੀ ਥਾਂ ਵੀ ਹੈ, ਪਰ ਜੋ ਹੋ ਗਿਆ, ਸੋ ਹੋ ਗਿਆ।"

ਰਜ਼ੀਆ ਨੇ ਬਹੁਤ ਕੁਝ ਸਮਝਾਇਆ, ਪਰ ਮੈਂ ਨਾ ਮੰਨਿਆ। ਮੈਂ ਕਿਹਾ, "ਇਕ ਵਾਰੀ ਬੜੇ ਭਾਈ ਕਹਿ ਦੇ ਤਾਂ ਜਾਵਾਂ।" ਰਜ਼ੀਆ ਰੋਂਦੇ ਰੋਂਦੇ ਬੇਹਾਲ ਹੋ ਗਈ। ਉਸ ਨੇ ਕਿਹਾ, "ਬੜੇ ਭਾਈ, ਫੇਰ ਜਾਂਦੇ ਕਿੱਥੇ ਹੋ, ਇਥੇ ਹੀ ਰਹੋ।"

"ਭੈਣ ਦੇ ਘਰ ਕਿਸ ਤਰ੍ਹਾਂ ਰਹਿ ਸਕਦਾ ਹਾਂ?"

ਰਜ਼ੀਆ ਨੇ ਅਥਰੂ ਪੂੰਜ ਕੇ ਕਿਹਾ, "ਤਾਂ ਜਾਓ, ਬੜੇ ਭਾਈ।"

ਮੈਂ ਘਰ ਚਲਾ ਆਇਆ। ਇਹ ਹੀ ਮੇਰੀ ਨੌਕਰੀ ਸੀ। ਮੇਰੇ ਰੋਮ ਰੋਮ ਵਿੱਚ ਰਜ਼ੀਆ ਸੀ ਤੇ ਰਜ਼ੀਆ ਦੇ ਰੋਮ ਰੋਮ ਵਿੱਚ ਬੜੇ ਭਾਈ।

ਇਸ ਘਟਨਾ ਨੂੰ ਅਜ ਤੀਹ ਸਾਲ ਹੋ ਗਏ ਹਨ। ਰਜ਼ੀਆ ਦੀ ਉਮਰ ਪੰਜਾਹ ਸਾਲ ਹੋ ਗਈ ਹੈ। ਮੈਂ 63 ਪਾਰ ਕਰ ਚੁਕਾ ਹਾਂ। ਮੈਂ ਸਾਲ ਵਿੱਚ ਇਕ ਵਾਰੀ ਰਜ਼ੀਆ ਦੇ ਘਰ ਜਾਂਦਾ ਹਾਂ। ਉਸ ਦੀ ਸਾਰੀ ਆਮਦਨੀ ਲੋਕਾਂ ਦੀ ਭਲਾਈ ਲਈ ਜਾਂਦੀ ਹੈ। ਸਰਕਾਰ ਤੋਂ ਉਸ ਨੂੰ 'ਬੇਗਮ' ਦੀ ਉਪਾਧੀ ਮਿਲੀ ਹੈ।

ਮੇਰੀ ਨੌਕਰੀ ਚਲ ਰਹੀ ਹੈ। ਬੁੱਢੇ ਸ਼ਹਿਜ਼ਾਦੇ ਦੀ ਉਹ ਤਸਵੀਰ ਮੈਂ ਹਮੇਸ਼ਾਂ ਆਪਣੇ ਸਾਹਮਣੇ ਰਖਦਾ ਹਾਂ।

—ਚਤੁਰ ਸੈਨ ਸ਼ਾਸਤਰੀ

## ਅਭਿਆਸ

I. ਦੱਸੋ ਭਲਾ :—

1. ਬੁੱਢਾ ਭਿਖਾਰੀ ਕੌਣ ਸੀ ?
2. ਲੇਖਕ ਨੇ ਭਿਖਾਰੀ ਦਾ ਪਿੱਛਾ ਕਿਉਂ ਕੀਤਾ ?
3. ਭਿਖਾਰੀ ਨੇ ਲੇਖਕ ਤੋਂ ਰੁਪਿਆ ਕਿਉਂ ਨਹੀਂ ਲਿਆ ?
4. ਰਜ਼ੀਆ ਦਾ ਭਿਖਾਰੀ ਨਾਲ ਕੀ ਸੰਬੰਧ ਸੀ ?
5. ਰਜ਼ੀਆ ਨੂੰ ਜਾਗੀਰ ਕਿਸ ਤਰ੍ਹਾਂ ਮਿਲੀ ?

II. ਵਾਕ ਬਣਾਓ :—

ਆਸ਼ੀਰਵਾਦ, ਸ਼ਰਧਾ, ਗੰਭੀਰਤਾ, ਟਟੋਲਣਾ, ਖ਼ਾਮੋਸ਼ੀ, ਬੁਜ਼ੁਰਗ, ਨਿਗਾਹ, ਖ਼ਿਦਮਤ, ਧੀਰਜ, ਖ਼ਾਤਰ, ਕਬੂਲ. ਖ਼ੈਰਾਤ. ਪੁਲਿੰਦਾ. ਮੁਨਾਸਿਬ ।

III. ਇਸ ਕਹਾਣੀ ਨੂੰ ਸੰਖੇਪ ਵਿੱਚ ਲਿਖੋ ।

IV. ਲੇਖਕ ਤੇ ਭਿਖਾਰੀ ਜਦੋਂ ਪਹਿਲੀ ਵਾਰੀ ਮਿਲੇ ਤਾਂ ਉਨ੍ਹਾਂ ਵਿੱਚ ਕੀ ਗਲਬਾਤ ਹੋਈ ? ਵਾਰਤਾਲਾਪ ਦੇ ਰੂਪ ਵਿੱਚ ਲਿਖੋ।

V. 1. 'ਆਵਟ' ਤੇ 'ਈਨ' ਪਿਛੇਤਰ ਲੱਗਾ ਕੇ ਤਿੰਨ ਤਿੰਨ ਸ਼ਬਦ ਲਿਖੋ ।

2. ਇਨ੍ਹਾਂ ਮੁਹਾਵਰਿਆਂ ਦੇ ਅਰਥ ਦੱਸ ਕੇ ਵਾਕਾਂ ਵਿੱਚ ਵਰਤੋ :—

ਉਸਤਾਦੀ ਕਰਨਾ, ਅੱਖਾਂ ਫੇਰ ਲੈਣੀਆਂ, ਈਦ ਦਾ ਚੰਨ ਹੋਣਾ, ਹੌਲਿਆਂ ਪੈਣਾ, ਸਿਰ ਤੇ ਲੈਣਾ ।

# ਇਕ ਸਾਧ ਪੂਰੀ, ਦੂਜੀ ਅਧੂਰੀ

ਮੈਂ ਬਹੁਤ ਛੋਟੀ ਸਿਰਫ ਚਾਰ ਸਾਲਾਂ ਦੀ ਸੀ, ਜਦੋਂ ਮੇਰੇ ਚਾਚਾ ਜੀ ਮੇਰੀ ਉਂਗਲੀ ਫੜ ਕੇ ਮੈਨੂੰ ਤੈਰਨਾ ਸਿਖਾਣ ਲਈ ਹੁਗਲੀ ਦੇ ਕਿਨਾਰੇ ਲੈ ਗਏ। ਇਹ ਹੀ ਸੀ ਮੇਰੇ ਤੈਰਾਕੀ ਜੀਵਨ ਦੀ ਸ਼ੁਰੂਆਤ। ਇਸ ਤੋਂ ਬਾਦ ਕਈ ਸਾਲਾਂ ਤਕ ਮੈਂ ਇਸ ਨਦੀ ਵਿੱਚ ਗ਼ੋਤੇ ਲਾ ਲਾ ਕੇ ਇਸ ਦੀਆਂ ਚੰਚਲ ਲਹਿਰਾਂ ਨਾਲ ਖੇਡਦੀ ਰਹੀ। ਹੋਸ਼ ਸੰਭਾਲਣ ਤੇ ਮੇਰੀ ਸਿਰਫ਼ ਇਕ ਖ਼ਾਹਿਸ਼ ਸੀ—ਇੰਗਲਿਸ਼ ਚੈਨਲ ਤੈਰ ਕੇ ਪਾਰ ਕਰਨ ਦੀ। ਇਸ ਇੱਛਾ ਨੇ ਮੈਨੂੰ ਕਠਨ ਪਰੀਖਿਆ ਦੇ ਵਕਤ ਵੀ ਡੋਲਣ ਨਹੀਂ ਦਿੱਤਾ।

ਇੰਗਲੈਂਡ ਜਾਣ ਤੋਂ ਪਹਿਲਾਂ, ਮੈਂ ਸਾਰਾ ਦਿਨ ਆਪਣੇ ਕੰਮ ਵਿੱਚ ਰੁਝੀ ਰਹਿੰਦੀ ਸੀ। ਰੋਜ ਸਵੇਰੇ ਕਾਲਿਜ ਜਾਂਦੀ ਤੇ ਉਥੋਂ ਹੀ ਸਿੱਧਾ ਸਵਿਮਿੰਗ ਪੂਲ। ਦੋ ਘੰਟੇ ਤੈਰਨ ਦਾ ਅਭਿਆਸ ਕਰਦੀ ਤੇ ਦੁਪਹਿਰ ਦਾ ਖਾਣਾ ਖਾ ਕੇ ਦੱਖਣ-ਪੂਰਬ ਰੇਲਵੇ ਦੇ ਦਫਤਰ ਵਿੱਚ ਹਾਜ਼ਰ ਹੋ ਜਾਂਦੀ। ਸ਼ਾਮ ਨੂੰ ਵਾਪਸ ਘਰ ਆਉਂਦਿਆਂ ਹੀ ਪੜ੍ਹਾਈ ਵਿੱਚ ਲੱਗ ਜਾਂਦੀ। ਛੁੱਟੀ ਦੇ ਦਿਨਾਂ ਵਿੱਚ ਵੀ ਆਰਾਮ ਕਰਨ ਦਾ ਕੋਈ ਮੋਹ ਨਹੀਂ ਸੀ। ਫ਼ੁਰਸਤ ਮਿਲਦਿਆਂ ਹੀ ਮੈਂ ਆਪਣਾ ਮਕਸਦ ਪੂਰਾ ਕਰਨ ਲਈ ਸਾਧਨ ਜੁਟਾਣ ਵਿੱਚ ਲੱਗ ਜਾਂਦੀ।

ਰੇਲਵੇ ਦੇ ਜਨਰਲ ਮੈਨੇਜਰ, ਉਚੇ ਔਹਦੇ ਵਾਲੇ ਅਫ਼ਸਰਾਂ ਤੇ ਮੇਰੇ ਆਪਣੇ ਦਫ਼ਤਰ ਦੇ ਸਾਥੀਆਂ ਨੇ ਮੇਰੇ ਤੈਰਨ ਦੇ ਰੋਜ਼ ਦੇ ਅਭਿਆਸ ਵਿੱਚ ਮੇਰੀ ਬੜੀ ਮਦਦ ਕੀਤੀ ਤੇ ਇਸ ਦੌਰਾਨ ਮੇਰੇ ਲਈ ਅੱਠ ਘੰਟੇ ਰੋਜ਼ ਤੈਰਨ ਦਾ ਅਭਿਆਸ ਕਰਨ ਦਾ ਪਰਬੰਧ ਹੋ ਗਿਆ। ਇਸ ਤਰ੍ਹਾਂ ਜਦੋਂ ਮੈਨੂੰ ਸਫ਼ਲਤਾ ਮਿਲ ਗਈ ਤਾਂ ਕਲਕੱਤਾ ਯੂਨੀਵਰਸਿਟੀ ਨੇ ਭਾਰਤ

ਸਰਕਾਰ ਨੂੰ ਇੰਗਲਿਸ਼ ਚੈਨਲ ਦੇ ਤੈਰਾਕੀ ਮੁਕਾਬਲੇ ਲਈ ਮੇਰੇ ਨਾਂ ਦੀ ਸਿਫ਼ਾਰਿਸ਼ ਕੀਤੀ।

ਇਸ ਤਰ੍ਹਾਂ ਇਕ ਦਿਨ, ਮੈਂ ਬੜੀ ਉਮੀਦ ਤੇ ਚਾਅ ਨਾਲ ਆਪਣੇ ਮੈਨੇਜਰ ਨਾਲ ਜਹਾਜ਼ ਤੇ ਬੈਠ ਕੇ ਲੰਦਨ ਤੇ ਉਥੋਂ ਡੋਵਰ ਪਹੁੰਚ ਗਈ, ਜਿਥੇ ਮੈਨੂੰ ਇੰਗਲਿਸ਼ ਚੈਨਲ ਪਾਰ ਕਰਨ ਦੀ ਤਿਆਰੀ ਕਰਨੀ ਸੀ। ਦਿਨ ਆਉਂਦੇ ਤੇ ਚਲੇ ਜਾਂਦੇ, ਪਰ ਮੈਂ ਕਈ ਕਈ ਘੰਟੇ ਪਾਣੀ ਵਿੱਚ ਤੈਰਦੀ ਰਹਿੰਦੀ। ਇਥੇ ਤੈਰਨ ਦੀ ਜੋ ਟਰੇਨਿੰਗ ਦਿੱਤੀ ਜਾਂਦੀ ਸੀ, ਉਸ ਵਿੱਚ ਜਵਾਰ ਭਾਟੇ ਦੇ ਵਕਤ ਪਾਣੀ ਦੇ ਖਿਚਾਵ ਦੇ ਬਾਰੇ ਸ਼ੁਰੂ ਦੀ ਜਾਨਕਾਰੀ ਦਿੱਤੀ ਜਾਂਦੀ ਹੈ। ਇਹ ਵੀ ਦਸਿਆ ਜਾਂਦਾ ਹੈ ਕਿ ਚੈਨਲ ਪਾਰ ਕਰਨ ਵਿੱਚ ਕਿੰਨੇ ਮੀਲ ਤੈਰਨ੍ਹਾ ਪੈਂਦਾ ਹੈ। ਬ੍ਰਿਟੇਨ ਤੇ ਫ਼ਰਾਂਸ ਦੇ ਵਿੱਚ ਚੈਨਲ ਦਾ ਸਭ ਤੋਂ ਤੰਗ ਹਿੱਸਾ 21 ਮੀਲ ਲੰਮਾ ਹੈ। ਜੇ ਮਨੁੱਖ ਦੇ ਪਰ ਹੁੰਦੇ, ਤਾਂ ਉਹ ਬੜੀ ਆਸਾਨੀ ਨਾਲ ਇਸ ਪਾਰ ਤੋਂ ਉਸ ਪਾਰ ਉਡ ਕੇ ਚਲਾ ਜਾਂਦਾ। ਪਰ ਜਵਾਰ-ਭਾਟੇ ਵੇਲੇ ਪਾਣੀ ਦੇ ਖਿਚਾਵ ਵਿੱਚ ਫਸਣ ਕਰ ਕੇ 42 ਮੀਲ ਤੈਰੇ ਬਿਨਾ ਕੰਮ ਨਹੀਂ ਬਣ ਸਕਦਾ। ਜੇ ਮੌਸਮ ਸਾਫ਼ ਹੋਏ ਤਾਂ ਪਾਣੀ ਦੇ ਉਤਾਰ ਵਕਤ ਚੈਨਲ ਪਾਰ ਕਰਨਾ ਕੁਝ ਆਸਾਨ ਹੋ ਜਾਂਦਾ ਹੈ, ਪਰ ਪਾਣੀ ਦੇ ਖਿਚਾਵ ਜਾਂ ਲਹਿਰਾਂ ਦੇ ਬਾਰੇ ਕੋਈ ਵੀ ਇਹ ਨਹੀਂ ਕਹਿ ਸਕਦਾ ਕਿ ਉਹ ਮਿੱਤਰ ਬਣ ਕੇ ਸਵਾਗਤ ਕਰਨਗੀਆਂ ਜਾਂ ਦੁਸ਼ਮਣ ਬਣ ਕੇ ਮੁਕਾਬਲਾ। ਵੈਸੇ ਲੰਮੇ ਫ਼ਾਸਲੇ ਦੇ ਤੈਰਾਕ ਲਈ ਵੀਹ ਤੋਂ ਤੀਹ ਮੀਲ ਤਕ ਤੈਰਨਾ ਕੋਈ ਵੱਡੀ ਗਲ ਨਹੀਂ, ਪਰ ਇਨ੍ਹਾਂ ਰੁਕਾਵਟਾਂ ਕਰ ਕੇ ਚੈਨਲ ਦੀ ਛਾਤੀ ਚੀਰ ਕੇ ਅਗੇ ਵਧਣਾ ਉਸ ਲਈ ਮੁਸ਼ਕਲ ਹੋ ਜਾਂਦਾ ਹੈ।

27 ਅਗਸਤ 1959 ਨੂੰ ਚੈਨਲ ਤੈਰਾਕੀ ਮੁਕਾਬਲਾ ਸੀ। ਇਕ ਦਿਨ ਪਹਿਲਾਂ, ਮੈਂ ਆਪਣੇ ਸਾਥੀਆਂ ਨਾਲ, ਜਹਾਜ਼ ਤੇ ਕੈਲੇ ਤੇ ਉਥੋਂ ਬਸ ਤੇ ਅੱਧੀ ਰਾਤ ਤੋਂ ਪਹਿਲਾਂ, ਫ਼ਰਾਂਸੀਸੀ ਕਿਨਾਰੇ ਤੇ ਕੇਪ ਗ੍ਰਿਸਨੇਜ ਪਹੁੰਚ ਗਈ। ਉਥੇ ਸਮੁੰਦਰ ਦੇ ਕਿਨਾਰੇ, ਮੁਕਾਬਲੇ ਦੀ ਸ਼ੁਰੂਆਤ ਵੇਖਣ

ਲਈ ਪਹਿਲਾਂ ਤੋਂ ਹੀ ਪਤਰਕਾਰਾਂ ਤੇ ਲੋਕਾਂ ਦੀ ਭੀੜ ਲੱਗੀ ਹੋਈ ਸੀ। ਇਕ ਪਾਸੇ ਭਾਰੀ ਭੀੜ ਸੀ ਤੇ ਦੂਜੇ ਪਾਸੇ ਸਾਗਰ ਦੀਆਂ ਉਠਦੀਆਂ ਲਹਿਰਾਂ। ਪਿਛਲੇ ਦਿਨ ਸਾਫ਼ ਮੌਸਮ ਵੇਖ ਕੇ ਮੈਂ ਬੜੀ ਖ਼ੁਸ਼ ਸੀ, ਪਰ ਅਜ ਤਾਂ ਸਮੁੰਦਰ ਵੀ ਜਿਵੇਂ ਹੁਸ਼ਿਆਰ ਹੋ ਗਿਆ ਸੀ ਤੇ ਜ਼ੋਰ ਜ਼ੋਰ ਦੀ ਗੜ ਗੜ ਕਰ ਰਿਹਾ ਸੀ।

ਸਾਡੇ ਨਾਲ ਜਿਹੜੀਆਂ ਕਿਸ਼ਤੀਆਂ ਜਾਣ ਵਾਲੀਆਂ ਸਨ, ਉਨ੍ਹਾਂ ਵਿੱਚੋਂ ਕਈਆਂ ਦਾ ਤਾਂ ਅਜੇ ਪਤਾ ਹੀ ਨਹੀਂ ਸੀ। ਚੰਚਲ ਲਹਿਰਾਂ ਨੇ ਮਸ਼ੀਨ ਨਾਲ ਚੱਲਣ ਵਾਲੀਆਂ ਕਿਸ਼ਤੀਆਂ ਨੂੰ ਕਿਨਾਰੇ ਤੇ ਲੱਗਣ ਨਹੀਂ ਦਿੱਤਾ। ਅਸੀਂ ਸੋਚ ਹੀ ਰਹੇ ਸੀ ਕਿ ਅਜ ਮੁਕਾਬਲਾ ਨਹੀਂ ਹੋਵੇਗਾ, ਪਰ ਇਹ ਕੀ ! ਤਦੋਂ ਹੀ ਸਾਨੂੰ ਮੁਕਾਬਲਾ ਸ਼ੁਰੂ ਕਰਨ ਦਾ ਇਸ਼ਾਰਾ ਕੀਤਾ ਗਿਆ। ਜਿਨ੍ਹਾਂ ਭਾਗ ਲੈਣ ਵਾਲਿਆਂ ਦੀਆਂ ਕਿਸ਼ਤੀਆਂ ਆ ਚੁਕੀਆਂ ਸਨ, ਉਹ ਪਾਣੀ ਵਿੱਚ ਉਤਰ ਗਏ ਤੇ ਉਨ੍ਹਾਂ ਦੀਆਂ ਕਿਸ਼ਤੀਆਂ ਵੀ ਉਨ੍ਹਾਂ ਦੇ ਪਿੱਛੇ ਪਿੱਛੇ ਚਲ ਪਈਆਂ। ਵੇਖਦੇ ਵੇਖਦੇ ਦਸ ਮਿੰਟ ਬੀਤ ਗਏ। ਬਿਨਾ ਕਿਸ਼ਤੀਆਂ ਦੇ ਮੁਕਾਬਲੇ ਵਿੱਚ ਹਿੱਸਾ ਲੈਣ ਵਾਲੇ ਉਨ੍ਹਾਂ ਦੀ ਇੰਤਜ਼ਾਰ ਵਿੱਚ ਖੜੇ ਸਨ। ਮੈਂ ਇਹ ਸੋਚ ਕੇ ਕਿ ਮੇਰੀ ਕਿਸ਼ਤੀ ਬਾਦ ਵਿੱਚ ਆਪੇ ਮੈਨੂੰ ਲੱਭ ਲਏਗੀ, ਮੈਂ ਪਾਣੀ ਵਿੱਚ ਛਲਾਂਗ ਮਾਰਨੀ ਚਾਹੀ, ਪਰ ਮੈਨੂੰ ਰੋਕ ਦਿੱਤਾ ਗਿਆ। ਇਸ ਤਰ੍ਹਾਂ ਦਸ ਮਿੰਟ ਹੋਰ ਬੀਤ ਗਏ। ਮੇਰੇ ਦਿਲ ਦੀ ਹਾਲਤ ਜੜ੍ਹ ਤੋਂ ਉਖੜ ਕੇ ਡਿੱਗਣ ਵਾਲੇ ਦਰਖ਼ਤ ਜਿਹੀ ਹੋ ਗਈ। ਸਾਡਾ ਇਕ ਇਕ ਮਿੰਟ ਇਕ ਜੁਗ ਵਾਂਗ ਬੀਤ ਰਿਹਾ ਸੀ। ਵੀਹ ਮਿੰਟ ਦੇ ਬਾਦ ਦੂਰੋਂ ਮੇਰੀ ਕਿਸ਼ਤੀ ਆਉਂਦੀ ਹੋਈ ਨਜ਼ਰ ਆਈ। ਖਾਰੇ ਪਾਣੀ ਤੋਂ ਆਪਣੇ ਜਿਸਮ ਦੀ ਰਖਿਆ ਲਈ ਮੈਂ ਪਹਿਲਾਂ ਹੀ ਗਰੀਸ ਮਲ ਚੁਕੀ ਸੀ। ਕਿਸ਼ਤੀ ਦੇ ਕਿਨਾਰੇ ਤੇ ਲਗਦਿਆਂ ਹੀ ਮੈਂ ਪਾਣੀ ਵਿੱਚ ਕੁਦ ਗਈ।

ਮੈਂ ਚਾਲੀ ਮਿੰਟ ਪਿਛੇ ਰਹਿ ਗਈ ਸੀ। ਸੋ ਅਗੇ ਵਧਣ ਲਈ ਮੈਂ ਤੇਜ਼ੀ ਨਾਲ ਹੱਥ ਚਲਾਣੇ ਸ਼ੁਰੂ ਕੀਤੇ, ਪਰ ਇਹ ਸਮਝਦਿਆਂ ਦੇਰ ਨਾ

ਲੱਗੀ ਕਿ ਇਸ ਤਰ੍ਹਾਂ ਕਰਨ ਨਾਲ ਤਾਂ ਮੈਂ ਜਲਦੀ ਥੱਕ ਜਾਵਾਂਗੀ। ਮੈਂ ਵੇਖਿਆ ਕਿ ਮੇਰੀ ਕਿਸ਼ਤੀ ਕਿਧਰੇ ਆਸ ਪਾਸ ਨਹੀਂ ਹੈ ਤਾਂ ਮੈਨੂੰ ਚਿੰਤਾ ਹੋ ਗਈ। ਫੇਰ ਵੀ ਮੈਂ ਬਰਾਬਰ ਅਗੇ ਵਲ ਤੈਰਦੀ ਹੀ ਗਈ। ਬਾਦ ਵਿੱਚ ਮੈਨੂੰ ਪਤਾ ਲੱਗਾ ਕਿ ਮੇਰੀ ਕਿਸ਼ਤੀ ਤੇਜ਼ ਲਹਿਰਾਂ ਕਰ ਕੇ ਉਲਟ ਗਈ ਸੀ, ਪਰ ਮੈਨੇਜਰ ਸਮੇਤ ਸਾਰੇ ਨਾਵਿਕਾਂ ਦੀ ਟੋਲੀ ਨੇ ਹਨੇਰੇ ਵਿੱਚ ਹੀ ਲਹਿਰਾਂ ਦਾ ਮੁਕਾਬਲਾ ਕੀਤਾ ਤੇ ਕਿਸ਼ਤੀ ਨੂੰ ਸਿੱਧਾ ਕੀਤਾ, ਉਸ ਵਿੱਚੋਂ ਪਾਣੀ ਬਾਹਰ ਕੱਢਿਆ ਤੇ ਮੈਨੂੰ ਢੂੰਢਣ ਲਈ ਅਗੇ ਵਧੇ। ਕਿਸਮਤ ਚੰਗੀ ਸੀ ਕਿ ਉਨ੍ਹਾਂ ਨੇ ਮੇਰਾ ਪਤਾ ਲਗਾ ਲਿਆ। ਹੁਣ ਉਹ ਮੇਰੇ ਤੋਂ ਅਗੇ ਵਧ ਗਏ ਸਨ ਤੇ ਮੈਂ ਇਕ ਚਮਕਦੀ ਹੋਈ ਛੋਟੀ ਜਿਹੀ ਬੱਤੀ ਦੀ ਸੀਧ ਤੇ ਤੈਰ ਰਹੀ ਸੀ।

ਮੇਰੇ ਚਾਰੇ ਪਾਸੇ ਬੇਹਦ ਪਾਣੀ ਤੇ ਘੁਪ ਹਨੇਰਾ ਸੀ। ਤੈਰਦੇ ਤੈਰਦੇ ਬਚਪਨ ਦੀਆਂ ਕਈ ਯਾਦਾਂ ਸਾਹਮਣੇ ਆ ਗਈਆਂ। ਮੈਂ ਦੋ ਸਾਲ ਦੀ ਸੀ ਕਿ ਮੇਰੀ ਮਾਂ ਰੱਬ ਨੂੰ ਪਿਆਰੀ ਹੋ ਗਈ। ਪਿਤਾ ਜੀ ਨੇ ਕਿੰਨੇ ਲਾਡ ਪਿਆਰ ਨਾਲ ਪਾਲਿਆ। ਉਨ੍ਹਾਂ ਨੇ ਹੀ ਮੈਨੂੰ ਇੰਗਲਿਸ਼ ਚੈਨਲ ਤੈਰ ਕੇ ਪਾਰ ਕਰਨ ਤੇ ਉਸ ਦੀ ਗੋਦ ਵਿੱਚ ਸਮਾ ਜਾਣ ਦੀ ਹਿੰਮਤ ਦਿੱਤੀ ਸੀ। ਮੇਰੇ ਚਾਚਾ ਜੀ ਤੇ ਭਰਾ ਨੇ ਕਿੰਨੀ ਲਗਨ ਨਾਲ ਮੈਨੂੰ ਤੈਰਨ ਦੇ ਗੁਰ ਸਿਖਾਏ ਸਨ। ਸਾਰੇ ਮੇਰੀ ਸਫਲਤਾ ਦੇ ਚਾਹਵਾਨ ਸਨ।

ਉਨ੍ਹਾਂ ਯਾਦਾਂ ਵਿੱਚ ਮੈਂ ਐਸੀ ਡੁੱਬੀ ਕਿ ਸੂਰਜ ਚੜ੍ਹਨ ਦੀ ਖ਼ਬਰ ਦੇਣ ਵਾਲੀ ਲਾਲੀ ਨੇ ਹੀ ਮੇਰਾ ਧਿਆਨ ਵਟਾਇਆ। ਚਾਨਣ ਹੋਣ ਤੇ ਮੈਨੂੰ ਇਹ ਵੇਖ ਕੇ ਬੜੀ ਖ਼ੁਸ਼ੀ ਹੋਈ ਕਿ ਗਰੇਟਾ ਐਂਡਰਸਨ ਤੇ ਮੈਂ ਦੋਵੇਂ ਨਾਲ ਨਾਲ ਤੈਰ ਰਹੀਆਂ ਸੀ। ਮੈਨੂੰ ਕਾਫ਼ੀ ਤਕਲੀਫ਼ ਹੋ ਰਹੀ ਸੀ। ਖਾਰੇ ਪਾਣੀ ਨਾਲ ਮੇਰੀ ਜੀਭ ਸੁਜ ਕੇ 'ਡਬਲ' ਹੋ ਗਈ ਸੀ। ਸਵੇਰੇ 10 ਵਜੇ ਡੋਵਰ ਕੈਸਲ ਨਜ਼ਰ ਆਇਆ। ਬਸ ਹੁਣ ਕਿਨਾਰੇ ਤਕ ਪਹੁੰਚਣ ਲਈ ਸਿਰਫ਼ ਪੰਜ ਮੀਲ ਦਾ ਫ਼ਾਸਲਾ ਤਹਿ ਕਰਨਾ ਬਾਕੀ ਰਹਿ ਗਿਆ ਸੀ। ਪਰ ਕਿਸਮਤ ਤਾਂ ਪਰੀਖਿਆ ਲੈਣ ਤੇ ਉਤਾਰੂ ਸੀ। ਮੇਰੀ

ਕਿਸ਼ਤੀ ਦੇ ਸਰਦਾਰ ਨੇ ਆਪਣਾ ਰਸਤਾ ਬਦਲਿਆ ਤੇ ਮੈਨੂੰ ਡੋਵਰ ਕੇਸਲ ਦੀ ਸੀਧ ਵਿੱਚ ਅਗੇ ਵਧਣ ਲਈ ਕਿਹਾ। ਮੈਂ ਉਸੇ ਤਰ੍ਹਾਂ ਹੀ ਕੀਤਾ। ਪਰ ਇਹ ਹੀ ਮੇਰੀ ਭੁਲ ਸੀ, ਜਿਸ ਲਈ ਬਾਦ ਵਿੱਚ ਮੈਨੂੰ ਬੜਾ ਪਛਤਾਵਾ ਹੋਇਆ। ਸਮੁੰਦਰ ਵਿੱਚ ਭਾਟੇ ਦਾ ਸਮਾਂ ਸੀ। ਉਤਾਰ ਦੇ ਕਾਰਨ ਵਹਾਉ ਬਿਲਕੁਲ ਮੇਰੇ ਉਲਟ ਸੀ। ਪਹਿਲਾਂ ਵਾਲਾ ਰਸਤਾ ਵੀ ਨਹੀਂ ਫੜਿਆ ਜਾ ਸਕਦਾ ਸੀ, ਕਿਉਂਕਿ ਤਦ ਤਕ ਉਥੋਂ ਦਾ ਵਹਾਉ ਵੀ ਉਲਟ ਹੋ ਗਿਆ ਸੀ। ਲਹਿਰਾਂ ਤੋਂ ਸਹਾਰਾ ਮਿਲਣ ਦੀ ਉਮੀਦ ਵਿੱਚ ਅਗੇ ਵਧਣਾ ਹੀ ਠੀਕ ਲੱਗਿਆ, ਪਰ ਪੰਜ ਘੰਟਿਆਂ ਵਿੱਚ ਸਿਰਫ਼ ਦੋ ਮੀਲ ਅਗੇ ਤੈਰ ਸਕੀ। ਥੋੜੀ ਦੇਰ ਤਾਂ ਹਵਾ ਸ਼ਾਂਤ ਸੀ, ਪਰ ਫੇਰ ਉਸ ਵਿੱਚ ਤੇਜ਼ੀ ਆ ਗਈ ਤੇ ਲਹਿਰਾਂ ਦੀ ਉਚਾਈ ਵਧ ਗਈ। ਕਿਸ਼ਤੀ ਦੇ ਮੁਖੀਆਂ ਨੇ ਤਾਂ ਅਨੁਕੂਲ ਦਿਸ਼ਾ ਦੀ ਉਮੀਦ ਛੱਡ ਮੈਨੇਜਰ ਨੂੰ ਮੈਨੂੰ ਪਾਣੀ ਵਿੱਚੋਂ ਬਾਹਰ ਖਿੱਚ ਲੈਣ ਦੀ ਸਲਾਹ ਦਿੱਤੀ। ਕਿਸ਼ਤੀ ਵਿੱਚ ਬੈਠੇ ਡਾਕਟਰ ਗੁਪਤਾ ਨੇ ਵੀ ਮੈਨੂੰ ਆਪਣੀ ਕੋਸ਼ਿਸ਼ ਛੱਡ ਦੇਣ ਲਈ ਕਿਹਾ।

ਸਫਲਤਾ ਦੇ ਇੰਨੀ ਨੇੜੇ ਆ ਕੇ ਮੈਂ ਕੋਸ਼ਿਸ਼ ਕਿਸ ਤਰ੍ਹਾਂ ਛੱਡ ਦਿਆਂ ? ਮੇਰੇ ਦੇਸ ਦੇ ਲੋਕ ਕੀ ਕਹਿਣਗੇ ? ਮੈਂ ਜੀਜਾਨ ਨਾਲ ਆਪਣੇ ਇਰਾਦੇ ਤੇ ਡਟੀ ਰਹੀ। ਹੁਣ ਉਨ੍ਹਾਂ ਨੇ ਮੈਨੂੰ ਜ਼ੋਰ ਦੇ ਕੇ ਕਹਿਣਾ ਸ਼ੁਰੂ ਕੀਤਾ ਤੇ ਮੈਨੂੰ ਇਹ ਵੀ ਦਸਿਆ ਗਿਆ ਕਿ ਮੈਂ ਪਿਛਲੇ ਪੰਦਰਾਂ ਮਿੰਟਾਂ ਤੋਂ ਅਗੇ ਤੈਰਨ ਦੀ ਬਜਾਏ ਲਹਿਰਾਂ ਦੇ ਵਹਾਉ ਨਾਲ ਪਿਛੇ ਵਲ ਖਿੱਚੀ ਜਾ ਰਹੀ ਸੀ। ਹੁਣ ਕੀ ਚਾਰਾ ਸੀ ? ਮੈਨੂੰ ਹਾਰ ਮੰਨਣੀ ਪਈ। ਆਪਣੀ ਬੇਇਜ਼ਤੀ ਤੋਂ ਮੈਨੂੰ ਇਹੀ ਠੀਕ ਲੱਗਿਆ ਕਿ ਮੈਂ ਪਾਣੀ ਵਿੱਚ ਗੋਤਾ ਲਾ ਕੇ ਇਥੇ ਹੀ ਸਮਾ ਜਾਵਾਂ, ਪਰ ਇੰਨੇ ਵਿੱਚ ਹੀ ਕਿਸ਼ਤੀ ਦੇ ਮੁਖੀਏ ਨੇ ਮੈਨੂੰ ਪਾਣੀ ਵਿੱਚੋਂ ਉਪਰ ਖਿੱਚ ਲਿਆ। ਮੈਂ ਜ਼ਾਰੋ ਜ਼ਾਰ ਰੋਣ ਲੱਗੀ। ਮੇਰੀ ਕਿਸ਼ਤੀ ਕਿਨਾਰੇ ਤੋਂ ਤਿੰਨ ਮੀਲ ਦੂਰ ਸੀ–ਸਿਰਫ਼ ਤਿੰਨ ਮੀਲ। ਕਿੰਨੀ ਬਦਕਿਸਮਤੀ ਸੀ।

ਮੈਂ ਟੁੱਟੇ ਹੋਏ ਦਿਲ ਨਾਲ ਮਾਰਗੋਟ ਪਹੁੰਚੀ, ਜਿੱਥੇ ਇਸ ਐਲਾਨ ਨੇ ਮੈਨੂੰ ਹੈਰਾਨ ਕਰ ਦਿੱਤਾ ਕਿ ਔਰਤਾਂ ਦੇ ਮੁਕਾਬਲੇ ਵਿੱਚ ਮੈਨੂੰ ਤੀਜਾ ਇਨਾਮ ਦਿੱਤਾ ਗਿਆ ਹੈ। ਮੇਰਾ ਫੇਰ ਤੋਂ ਹੌਂਸਲਾ ਵਧ ਗਿਆ ।

ਇਸ ਤੋਂ ਹਿੰਮਤ ਕਰ ਕੇ ਮੈਂ ਅਗਲੀ ਵਾਰੀ ਫੇਰ ਸਮੁੰਦਰ ਵਿੱਚ ਤੈਰਨ ਦਾ ਅਭਿਆਸ ਸ਼ੁਰੂ ਕੀਤਾ, ਪਰ ਬੀਮਾਰੀ ਦੇ ਕਾਰਨ ਡਾਕਟਰਾਂ ਨੇ ਉਸ ਦਿਨ ਮੈਨੂੰ ਆਰਾਮ ਕਰਨ ਦੀ ਸਲਾਹ ਦਿੱਤੀ। ਸੋ ਅਭਿਆਸ ਲਈ ਅਗਲੀ ਤਾਰੀਖ਼ ਰਖੀ ਗਈ। ਇਸ ਦੌਰਾਨ ਮੇਰੇ ਮੈਨੇਜਰ ਨੂੰ ਹਸਪਤਾਲ ਜਾਣਾ ਪਿਆ। ਬੀਮਾਰ ਹੋਣ ਦੇ ਬਾਵਜੂਦ ਵੀ ਉਹ ਮੇਰੀ ਦੂਜੀ ਕੋਸ਼ਿਸ਼ ਦੇ ਸਮੇਂ ਮੇਰੇ ਸਾਹਮਣੇ ਆ ਖੜੇ ਹੋਏ। ਉਨ੍ਹਾਂ ਦੇ ਮਿੱਠੇ ਬੋਲਾਂ ਨੇ ਮੇਰਾ ਹੌਂਸਲਾ ਦੂਣਾ ਕਰ ਦਿੱਤਾ।

29 ਸਿਤੰਬਰ 1959 ਦਾ ਦਿਨ, ਸਵੇਰੇ ਸਾਢੇ ਪੰਜ ਵਜੇ ਦਾ ਵਕਤ, ਕੇਪ ਗ੍ਰਿਸਨੇਜ਼ ਦੇ ਸਾਹਮਣੇ ਫ਼ਰਾਂਸੀਸੀ ਤੱਟ, ਥੋੜੀ ਦੂਰ ਤੇ ਕਿਸ਼ਤੀਆਂ ਖੜੀਆਂ ਸਨ । ਮੈਂ ਲਹਿਰਾਂ ਤੇ ਤੈਰਨ ਲੱਗੀ । ਇਕ ਘੰਟੇ ਤਕ ਤਾਂ ਮੌਸਮ ਸਾਫ਼ ਰਿਹਾ ਤੇ ਸਮੁੰਦਰ ਵੀ ਸ਼ਾਂਤ, ਪਰ ਇਸ ਤੋਂ ਬਾਦ ਹਵਾ ਨੇ ਤੇਜ਼ੀ ਪਕੜੀ। ਲਹਿਰਾਂ ਆਪਣੇ ਇਸ਼ਾਰਿਆਂ ਤੇ ਮੈਨੂੰ ਝੁਲਾਣ ਤੇ ਉਤਾਰੂ ਹੋ ਗਈਆਂ। ਸਾਹਮਣੇ ਦੀ ਹਵਾ ਹੋਣ ਕਰ ਕੇ, ਮੈਨੂੰ ਸਾਹ ਲੈਣ ਵਿੱਚ ਦਿੱਕਤ ਹੋ ਰਹੀ ਸੀ । ਮੈਂ ਕਿਸ਼ਤੀ ਵਿੱਚ ਬੈਠੇ ਆਦਮੀਆਂ ਨੂੰ ਦੱਸਿਆ ਕਿ ਮੈਨੂੰ ਤੈਰਨ ਵਿੱਚ ਮੁਸ਼ਕਲ ਹੋ ਰਹੀ ਹੈ। ਬਾਦ ਵਿੱਚ ਪਤਾ ਲੱਗਾ ਕਿ ਮੌਸਮ ਠੀਕ ਨਹੀਂ ਸੀ । ਮੈਨੇਜਰ ਨੇ 'ਕਰੋ ਜਾਂ ਮਰੋ' ਦਾ ਨਾਅਰਾ ਸੁਣਾ ਕੇ ਮੇਰਾ ਹੌਂਸਲਾ ਵਧਾਇਆ। ਇਧਰ ਲਗਾਤਾਰ ਇਕ ਤੋਂ ਬਾਦ ਦੂਜੀ ਲਹਿਰ ਦੀ ਟੱਕਰ ਦੇ ਕਾਰਨ ਮੈਨੂੰ ਆਪਣੇ ਹੱਥ ਪੈਰ ਮਾਰਨ ਦੀ ਚਾਲ ਵਿੱਚ ਤਬਦੀਲੀ ਕਰਨੀ ਪਈ। ਕੜਾਕੇ ਦੀ ਸਰਦੀ ਕਰ ਕੇ ਮੇਰੀ ਹੱਡੀ ਹੱਡੀ ਆਕੜ ਗਈ ਤੇ ਜਦੋਂ ਮੈਂ ਕਿਸ਼ਤੀ ਵਿੱਚ ਲੋਕਾਂ ਨੂੰ ਕੰਬਲ ਲਪੇਟੇ ਬੈਠੇ ਵੇਖਿਆ ਤਾਂ ਮੇਰਾ ਦਿਲ ਵੀ ਆਰਾਮ ਕਰਨ ਲਈ ਤੜਫ਼ ਉਠਿਆ। ਉਨ੍ਹਾਂ ਨੂੰ ਸੈਂਡਵਿੱਚ ਖਾਂਦੇ

ਵੇਖ ਮੈਨੂੰ ਵੀ ਭੁੱਖ ਮਹਿਸੂਸ ਹੋਣ ਲੱਗੀ।

ਮੈਂ ਆਪਣੇ ਚਾਰੇ ਪਾਸੇ ਫੈਲੇ ਅਥਾਹ ਪਾਣੀ ਵਿੱਚ ਤੈਰਦੀ ਜਾ ਰਹੀ ਸੀ। ਇੰਨੇ ਵਿੱਚ ਡੋਵਰ ਕੈਸਲ ਮੇਰੀਆਂ ਅੱਖਾਂ ਸਾਹਮਣੇ ਆ ਗਿਆ। ਇਕ ਵਾਰੀ ਤਾਂ ਮੈਂ ਕੰਬ ਗਈ, ਸਰਦੀ ਕਰ ਕੇ ਨਹੀਂ, ਬਲਕਿ ਇਸ ਲਈ ਕਿ ਪਿਛਲੀ ਵਾਰੀ ਵੀ ਇਸੇ ਤਰ੍ਹਾਂ ਇਹ ਕੈਸਲ ਨਜ਼ਰ ਆਇਆ ਸੀ। ਮੈਨੂੰ ਹੱਥ ਪੈਰ ਮਾਰਨ ਦੀ ਰਫ਼ਤਾਰ ਬਾਰੇ ਫੇਰ ਸਾਵਧਾਨ ਕੀਤਾ ਗਿਆ। ਸ਼ਾਮ ਦੇ ਸੱਤ ਵਜੇ ਸਨ ਤੇ ਹਨੇਰਾ ਵਧਦਾ ਜਾ ਰਿਹਾ ਸੀ। ਇਕ ਪਾਸੇ ਤਾਂ ਲਹਿਰਾਂ ਦਾ ਸ਼ੋਰ ਵੱਧ ਰਿਹਾ ਸੀ ਤੇ ਦੂਜੇ ਪਾਜੇ ਠੰਡ ਕਰ ਕੇ ਮੇਰਾ ਖ਼ੂਨ ਜਿਵੇਂ ਜੰਮ ਹੀ ਗਿਆ ਸੀ। ਮੈਂ ਹਿੰਮਤ ਹਾਰਨ ਲੱਗੀ। ਤਦ ਹੀ ਮੇਰੀ ਕਿਸ਼ਤੀ ਦੇ ਮੁਖੀਆ ਕਪਤਾਨ ਹਚਿਨਸਨ ਨੇ ਹੌਂਸਲਾ ਦਿੱਤਾ, "ਘਬਰਾਓ ਨਹੀਂ, ਜਿੱਤ ਤੁਹਾਡੀ ਹੀ ਹੈ।" ਉਨ੍ਹਾਂ ਦੇ ਇਹ ਲਫ਼ਜ਼ ਸੁਣਦਿਆਂ ਹੀ ਮੇਰੀ ਥਕਾਵਟ ਦੂਰ ਹੋ ਗਈ ਤੇ ਮੇਰੀ ਰਫ਼ਤਾਰ ਹੋਰ ਤੇਜ਼ ਹੋ ਗਈ।

ਹੁਣ ਮੈਨੂੰ ਆਪਣੀ ਮੰਜ਼ਲ ਦਾ ਕਿਨਾਰਾ ਸਾਫ਼ ਨਜ਼ਰ ਆ ਰਿਹਾ ਸੀ। ਉਥੇ ਖੜੀ ਭੀੜ ਖ਼ੁਸ਼ੀ ਮਨਾ ਰਹੀ ਸੀ। ਮੈਂ ਚੱਟਾਨਾਂ ਵਲ ਜਾਣ ਦੀ ਬਜਾਏ ਰੇਤਲੇ ਕਿਨਾਰੇ ਤੇ ਆ ਲੱਗੀ। ਹੱਥਾਂ ਪੈਰਾਂ ਤੇ ਝਰੀਠਾਂ ਲੱਗੀਆਂ ਸਨ ਤੇ ਉਨ੍ਹਾਂ ਵਿੱਚੋਂ ਖ਼ੂਨ ਵਗ ਰਿਹਾ ਸੀ। ਮੈਨੂੰ ਡਰ ਸੀ ਕਿ ਨਿਯਮਾਂ ਦੇ ਮੁਤਾਬਕ, ਪਾਣੀ ਤੋਂ ਬਾਹਰ ਨਿਕਲਦਿਆਂ ਹੀ ਮੈਂ ਨੌਂ ਗਜ਼ ਚਲ ਵੀ ਸਕਾਂਗੀ ਜਾਂ ਨਹੀਂ, ਪਰ ਮੰਜ਼ਲ ਹਾਸਲ ਕਰਨ ਦੀ ਖ਼ੁਸ਼ੀ ਵਿੱਚ ਥਕਾਵਟ ਤਾਂ ਪਹਿਲਾਂ ਹੀ ਖ਼ਤਮ ਹੋ ਚੁਕੀ ਸੀ। ਨੌਂ ਗਜ਼ ਆਸਾਨੀ ਨਾਲ ਚਲੀ ਗਈ ਤੇ ਇਸ ਤਰ੍ਹਾਂ ਲਗਿਆ ਕਿ ਹੁਣ ਵੀ ਵਾਪਸ ਫ਼ਰਾਂਸ ਤਕ ਚਲ ਕੇ ਜਾ ਸਕਦੀ ਹਾਂ। ਚੈਨਲ ਪਾਰ ਕਰਨ ਵਿੱਚ ਮੈਨੂੰ 16 ਘੰਟੇ 20 ਮਿੰਟ ਲੱਗੇ। ਇਸ ਤਰ੍ਹਾਂ ਇੰਨੇ ਚਿਰ ਦੀ ਜੋ ਖਾਹਿਸ਼ ਸੀ, ਉਹ ਸੁਫ਼ਨਾ ਅਜ ਪੂਰਾ ਹੋ ਗਿਆ।

ਇਕ ਸਫਲਤਾ ਦੂਜੀ ਸਫਲਤਾ ਦਾ ਚਾਅ ਵਧਾ ਰਹੀ ਹੈ । ਹੁਣ ਮੈਂ ਫਰਾਂਸ ਤੋਂ ਇੰਗਲੈਂਡ ਤੇ ਇੰਗਲੈਂਡ ਤੋਂ ਫਰਾਂਸ ਤਕ ਚੈਨਲ ਤੈਰ ਕੇ ਪਾਰ ਕਰਨਾ ਚਾਹੁੰਦੀ ਹਾਂ । ਜੇ ਮੈਂ ਇਹ ਕਰ ਸਕੀ ਤਾਂ ਮੈਨੂੰ ਫਰਾਂਸ ਤੋਂ ਇੰਗਲੈਂਡ ਤੇ ਇੰਗਲੈਂਡ ਤੋਂ ਫਰਾਂਸ ਤਕ ਤੈਰ ਕੇ ਚੈਨਲ ਪਾਰ ਕਰਨ ਵਾਲੀ ਦੁਨੀਆਂ ਦੀ ਸਭ ਤੋਂ ਪਹਿਲੀ ਇਸਤਰੀ ਹੋਣ ਦਾ ਮਾਣ ਮਿਲ ਜਾਏਗਾ ਤੇ ਮੇਰੀ ਦੂਜੀ ਅਧੂਰੀ ਸਾਧ ਵੀ ਪੂਰੀ ਹੋ ਜਾਏਗੀ ।

—ਪਦਮਸ੍ਰੀ ਆਰਤੀ ਸਾਹਾ

## ਅਭਿਆਸ

I. ਦੱਸੋ ਭਲਾ:—

1. ਕੁਮਾਰੀ ਆਰਤੀ ਸਾਹਾ ਕੌਣ ਸੀ ?
2. ਕੁਮਾਰੀ ਆਰਤੀ ਸਾਹਾ ਦੇ ਇੰਗਲਿਸ਼ ਚੈਨਲ ਪਾਰ ਕਰਨ ਦੇ ਨਜ਼ਾਰੇ ਦਾ ਵਰਨਣ ਕਰੋ ।
3. ਕੁਮਾਰੀ ਆਰਤੀ ਸਾਹਾ ਦੀ ਕਿਹੜੀ ਇਕ ਸਾਧ ਪੂਰੀ ਹੋਈ ?
4. ਕੁਮਾਰੀ ਆਰਤੀ ਸਾਹਾ ਦੀ ਦੂਜੀ ਸਾਧ ਕੀ ਹੈ ? ਇਸ ਦਾ ਵਰਨਣ ਕਰੋ ।

II. ਵਾਕ ਬਣਾਓ :—

ਗੋਤੇ, ਖ਼ਾਹਿਸ਼, ਪਰੀਖਿਆ, ਰੁਝਣਾ, ਮਕਸਦ, ਅਭਿਆਸ, ਸਿਫ਼ਾਰਿਸ਼, ਟਰੇਨਿੰਗ, ਹੁਸ਼ਿਆਰ, ਚੰਚਲ, ਫ਼ਾਸਲਾ, ਇਰਾਦਾ, ਸਾਵਧਾਨ, ਸਾਧ ।

III. ਖ਼ਾਲੀ ਥਾਂਵਾਂ ਭਰੋ ;—

1. ਰੋਜ਼ ਸਵੇਰੇ ਕਾਲਜ ਜਾਂਦੀ ਤੇ ਉਥੋਂ ਹੀ ਸਿਧਾ......... ......... ।
2. ਛੁੱਟੀ ਦੇ ਦਿਨਾਂ ਵਿੱਚ ਵੀ.........ਕਰਨ ਦਾ ਕੋਈ.........ਨਹੀਂ ਸੀ ।
3. ਬ੍ਰਿਟੇਨ ਤੇ ਫ਼ਰਾਂਸ ਦੇ ਵਿੱਚ.........ਦਾ ਸਭ ਤੋਂ ਤੰਗ ਹਿੱਸਾ.........ਮੀਲ ਲੰਮਾ ਹੈ ।
4. ......... ਅਗਸਤ ......... ਨੂੰ ਚੈਨਲ ਤੈਰਾਕੀ ਦਾ ਮੁਕਾਬਲਾ ਸੀ ।
5. ਇਕ ਪਾਸੇ ਭਾਰੀ ਭੀੜ ਸੀ ਤੇ ਦੂਜੇ ਪਾਸੇ ......... ਦੀਆਂ ਉਠਦੀਆਂ ......... ।

6. ਮੇਰੇ ਦਿਲ ਦੀ ਹਾਲਤ ......... ਤੋਂ ਉਖੜ ਕੇ ਡਿੱਗਣ ਵਾਲੇ ਦਰਖ਼ਤ ਜਿਹੀ ਹੋ ਗਈ।

7. ਮੇਰੇ ਚਾਰੇ ਪਾਸੇ ......... ਪਾਣੀ ......... ਤੇ ਹਨੇਰਾ ਸੀ।

8. ਤੈਰਦੇ ਤੈਰਦੇ ... ... ਦੀਆਂ ਕਈ ਯਾਦਾਂ ਸਾਹਮਣੇ ਆ ਗਈਆਂ।

9. ਖਾਰੇ ਪਾਣੀ ਨਾਲ ਮੇਰੀ ......... ਸੁਜ ਕੇ ......... ਹੋ ਗਈ ਸੀ।

10. ਮੈਂ ਜੀ ਜਾਨ ਨਾਲ ਆਪਣੇ .........ਤੇ ਡਟੀ ਰਹੀ।

IV. 1. ਇਨ੍ਹਾਂ ਸ਼ਬਦਾਂ ਦੇ ਵਿਰੋਧੀ ਸ਼ਬਦ ਲਿਖੋ :—

ਝੂਠਾ, ਅੰਧਕਾਰ, ਬਦੇਸ਼ੀ, ਸਫ਼ਾਈ, ਇੱਜ਼ਤ।

2. ਇਨ੍ਹਾਂ ਸ਼ਬਦਾਂ ਦੇ ਵਚਨ ਬਦਲੋ :—

ਥਾਂ, ਕੰਧ, ਕਮਾਨ, ਮਹਿੰ, ਦਵਾ।

# ਇਨਸਾਫ਼

## ਪਾਤਰ ਪਰਿਚੇ

ਸਿਧਾਰਥ–ਕਪਲਵਸਤੂ ਦਾ ਰਾਜਕੁਮਾਰ

ਦੇਵਦਤ–ਸਿਧਾਰਥ ਦੇ ਚਾਚੇ ਦਾ ਪੁੱਤਰ

ਸ਼ੁਧੋਧਨ–ਕਪਲਵਸਤੂ ਦੇ ਮਹਾਰਾਜ

ਮੰਤਰੀ–ਮਹਾਰਾਜ ਦੇ ਮੰਤਰੀ

ਸਖਾ–ਸਿਧਾਰਥ ਦਾ ਦੋਸਤ

ਤੇ ਦਰਬਾਨ

## ਪਹਿਲਾ ਦ੍ਰਿਸ਼

(ਸਟੇਜ ਤੇ ਰਾਜ ਮਹੱਲ ਦੇ ਕੋਲ ਬਾਗ਼ ਦਾ ਦ੍ਰਿਸ਼। ਸ਼ਾਮ ਦਾ ਵੇਲਾ, ਸਟੇਜ ਤੇ ਧੁੱਪ ਦੀ ਲਾਲੀ। ਫੁਲ ਲਹਿਰਾ ਰਹੇ ਹਨ। ਜੰਗਲ ਵਿੱਚੋਂ ਵਾਪਸ ਆਉਂਦੀਆਂ ਗਾਂਵਾਂ ਦੀ ਆਵਾਜ਼। ਪੰਛੀਆਂ ਦਾ ਸ਼ੋਰ। ਬਾਗ ਵਿੱਚ ਇਸ ਵਕਤ ਕਪਲਵਸਤੂ ਦੇ ਰਾਜਕੁਮਾਰ ਸਿਧਾਰਥ ਬੜੇ ਖ਼ੁਸ਼ ਨਜ਼ਰ ਆ ਰਹੇ ਹਨ ਤੇ ਉਹ ਇਕ ਬੈਂਚ ਤੇ ਬੈਠੇ ਹਨ। ਨਾਲ ਇਕ ਮਿੱਤਰ ਵੀ ਹੈ, ਉਹ ਉਸ ਨਾਲ ਗਲਾਂ ਕਰ ਰਹੇ ਹਨ।)

ਸਿਧਾਰਥ–ਵੇਖੋ ਮਿੱਤਰ! ਕਿੰਨਾ ਸੁਹਾਵਣਾ ਸਮਾਂ ਹੈ। ਕਿੰਨੀ ਸ਼ਾਂਤੀ ਹੈ। ਪੰਛੀ ਵਾਪਸ ਜਾ ਰਹੇ ਹਨ। ਉਹ ਆਪਣੇ ਬੱਚਿਆਂ ਨੂੰ ਮਿਲਣ ਲਈ ਬੇਚੈਨ ਹਨ ਤੇ ਗਾਂਵਾਂ ਆਪਣੇ ਵੱਛਿਆਂ ਨੂੰ ਪਿਆਰ ਕਰਨ ਲਈ ਭੱਜੀਆਂ ਜਾ ਰਹੀਆਂ ਹਨ।

ਮਿੱਤਰ–ਹਾਂ ਕੁਮਾਰ! ਸੁਣੋ, ਵੱਛੇ ਕਿੰਨੇ ਪਿਆਰ ਨਾਲ ਮਾਂਵਾਂ ਨੂੰ ਬੁਲਾ ਰਹੇ ਹਨ। ਹੱਛਾ ਕੁਮਾਰ, ਇਹ ਕਿਵੇਂ ਜਾਣਦੇ ਹਨ ਕਿ ਇਹ ਵੇਲਾ ਉਨ੍ਹਾਂ ਦੀਆਂ ਮਾਂਵਾਂ ਦੇ ਵਾਪਸ ਆਉਣ ਦਾ ਹੈ।

ਸਿਧਾਰਥ–ਤੇਰੀ ਗਲ ਤਾਂ ਠੀਕ ਹੈ, ਪਰ ਮਿੱਤਰ, ਵੇਖੋ ਨਾ ਜਦੋਂ ਰੋਟੀ ਖਾਣ ਦਾ ਵੇਲਾ ਹੁੰਦਾ ਹੈ ਤਾਂ ਭੁੱਖ ਸਾਨੂੰ ਆਪਣੇ ਆਪ ਲੱਗ ਜਾਂਦੀ ਹੈ।

ਮਿੱਤਰ–ਹਾਂ ਕੁਮਾਰ ! ਸੌਣ ਵੇਲੇ ਨੀਂਦਰ ਵੀ ਆ ਜਾਂਦੀ ਹੈ।

ਸਿਧਾਰਥ–ਇਹ ਕਿਸ ਤਰ੍ਹਾਂ ਹੋ ਜਾਂਦਾ ਹੈ ਮਿਤਰ ! ਬੜੀ ਹੈਰਾਨੀ ਦੀ ਗਲ ਹੈ।

ਮਿੱਤਰ–ਹੈਰਾਨੀ ਤਾਂ ਹੈ ਹੀ। ਵੇਖੋ ਨਾ ਸੂਰਜ ਰੋਜ਼ ਸਵੇਰੇ ਪੂਰਬ ਵਲੋਂ ਨਿਕਲਦਾ ਹੈ ਤੇ ਸ਼ਾਮ ਨੂੰ ਪੱਛਮ ਵਲ ਛੁਪ ਜਾਂਦਾ ਹੈ।

ਸਿਧਾਰਥ–ਤੇ ਗਰਮੀ ਹਰ ਸਾਲ ਇਕੋ ਵਕਤ ਤੇ ਸ਼ੁਰੂ ਹੁੰਦੀ ਹੈ। ਬਾਰਸ਼ ਵੀ ਠੀਕ ਸਮੇਂ ਤੇ ਹੁੰਦੀ ਹੈ। ਇੰਜ ਜਾਪਦਾ ਹੈ, ਜਿਵੇਂ ਹਰ ਚੀਜ਼ ਦਾ ਇਕ ਸੁਭਾਅ ਹੈ।

(ਪੰਛੀਆਂ ਦੇ ਉਡਣ ਦੀ ਫੜ ਫੜ)

ਮਿੱਤਰ–(ਉਪਰ ਵਲ ਵੇਖਦੇ ਹੋਏ) ਹਾਂ, ਸ਼ਾਇਦ ਇਹ ਹੀ ਗਲ ਹੈ। ਕੁਮਾਰ ਉਪਰ ਵੇਖੋ ਤਾਂ ਕਿੰਨੇ ਸੋਹਣੇ ਪੰਛੀ ਹਨ !

ਸਿਧਾਰਥ–(ਉਪਰ ਵੇਖ ਕੇ) ਮਿੱਤਰ ! ਇਹ ਤਾਂ ਰਾਜਹੰਸ ਹਨ।

ਮਿੱਤਰ–ਵੇਖੋ, ਇਕੱਠੇ ਉਡਦੇ ਹੋਏ ਉਹ ਕਿੰਨੇ ਚੰਗੇ ਲਗਦੇ ਹਨ।

ਸਿਧਾਰਥ–ਸਚਮੁਚ ਬਹੁਤ ਚੰਗੇ ਲਗਦੇ ਹਨ। ਇੰਨਾਂ ਦੀਆਂ ਗਰਦਨਾਂ ਵੀ ਕਿੰਨੀਆਂ ਲੰਮੀਆਂ ਹਨ। ਜਾਪਦਾ ਹੈ ਜਿਵੇਂ ਹਵਾ ਵਿੱਚ ਤੈਰ ਰਹੇ ਹਨ।

ਮਿੱਤਰ–ਹੋਰ ਤੁਸੀਂ ਕੀ ਸਮਝਦੇ ਹੋ ਕੁਮਾਰ ! ਇਹ ਤੈਰ ਹੀ ਤਾਂ ਰਹੇ ਹਨ। ਪਾਣੀ ਤੇ ਚਲਣਾ ਤੈਰਨਾ ਹੁੰਦਾ ਹੈ ਤੇ ਹਵਾ ਵਿੱਚ ਚਲਣਾ ਉਡਣਾ।

ਸਿਧਾਰਥ–(ਹੱਸ ਕੇ) ਸੱਚ ਮਿੱਤਰ ! ਤੂੰ ਤਾਂ ਬੜੀਆਂ ਗਲਾਂ ਜਾਣਦਾ ਹੈਂ।

ਮਿੱਤਰ—(ਹਸ ਕੇ) ਪਰ ਤੁਹਾਡੇ ਤੋਂ ਘਟ। ਗੁਰੂ ਜੀ ਕਹਿੰਦੇ ਸਨ, ਕਿ ਸਿਧਾਰਥ ਪਿਛਲੇ ਜਨਮ ਵਿੱਚ ਜ਼ਰੂਰ ਜੋਗੀ ਰਿਹਾ ਹੋਵੇਗਾ।

ਸਿਧਾਰਥ—(ਹੈਰਾਨ ਹੋ ਕੇ) ਸੱਚ।

ਮਿੱਤਰ—ਸੱਚ।

ਸਿਧਾਰਥ—(ਉਪਰ ਵੇਖਦੇ ਹੋਏ) ਚੰਗਾ ਮੈਂ ਗੁਰੂ ਜੀ ਨੂੰ ਪੁਛਾਂਗਾ, ਜੋਗੀ ਕਿਸ ਨੂੰ ਕਹਿੰਦੇ ਹਨ। ਮਿਤਰ, ਵੇਖ ਇਹ ਕੀ ਹੋਇਆ?

ਮਿੱਤਰ—(ਘਬਰਾ ਕੇ) ਕੀ ਹੋਇਆ ਕੁਮਾਰ? ਉਹੋ, ਇਹ ਕਿਸ ਨੇ ਤੀਰ ਚਲਾਇਆ?

ਸਿਧਾਰਥ—(ਛੇਤੀ ਨਾਲ) ਉਸ ਪੰਛੀ ਨੂੰ ਵੇਖ, ਉਹ ਕਿੰਨੀ ਤੇਜ਼ੀ ਨਾਲ ਜ਼ਮੀਨ ਵਲ ਆ ਰਿਹਾ ਹੈ।

ਮਿੱਤਰ—ਉਹ ਤਾਂ ਜ਼ਖ਼ਮੀ ਹੋ ਗਿਆ ਹੈ। ਉਸ ਦੀ ਚੀਕ ਤਾਂ ਸੁਣੋ, ਤੇ ਬਾਕੀ ਪੰਛੀ ਕਿਸ ਤਰ੍ਹਾਂ ਆਪਣੀ ਜਾਨ ਬਚਾ ਕੇ ਨੱਸ ਰਹੇ ਹਨ।

(ਹੰਸ ਦੀ ਚੀਕ। ਉਸ ਦਾ ਜ਼ਮੀਨ ਤੇ ਆਉਂਦੇ ਹੋਏ ਨਜ਼ਰ ਆਉਣਾ। ਸਿਧਾਰਥ ਅਗੇ ਵਧਦਾ ਹੈ। ਹੰਸ ਉਸ ਦੀ ਗੋਦੀ ਵਿੱਚ ਡਿੱਗਦਾ ਹੈ। ਉਸ ਦੇ ਸਰੀਰ ਵਿੱਚ ਤੀਰ ਖੁਭਿਆ ਹੋਇਆ ਹੈ ਤੇ ਖ਼ੂਨ ਵਗ ਰਿਹਾ ਹੈ। ਕੁਮਾਰ ਨੂੰ ਹੰਸ ਤੇ ਤਰਸ ਆਉਂਦਾ ਹੈ ਤੇ ਉਹ ਉਸ ਨੂੰ ਫੜ ਲੈਂਦਾ ਹੈ।)

ਸਿਧਾਰਥ—ਕਿਸ ਜ਼ਾਲਮ ਨੇ ਇਸ ਭੋਲੇ ਭਾਲੇ ਪੰਛੀ ਨੂੰ ਜ਼ਖ਼ਮੀ ਕੀਤਾ ਹੈ। ਇਸ ਨੇ ਕਿਸੇ ਦਾ ਕੀ ਵਿਗਾੜਿਆ ਸੀ?

ਮਿਤਰ—ਖ਼ੂਬਸੂਰਤ ਜੋ ਹੈ, ਪਿਆਰਾ ਜੋ ਲਗਦਾ ਹੈ।

ਸਿਧਾਰਥ—(ਤੀਰ ਕਢਦੇ ਹੋਏ) ਕਿਉਂ, ਕੀ ਖ਼ੂਬਸੂਰਤ ਹੋਣਾ ਪਾਪ ਹੈ? ਪਿਆਰਾ ਲਗਣਾ ਬੁਰਾ ਹੈ? ਮਾਂ ਜਦੋਂ ਮੈਨੂੰ ਕਹਿੰਦੀ ਹੈ—ਸਿਧਾਰਥ, ਤੂੰ ਕਿੰਨਾ ਪਿਆਰਾ ਹੈਂ? ਤਾਂ ਉਹ ਮੈਨੂੰ ਮਾਰਦੀ ਨਹੀਂ, ਬਲਕਿ ਮੈਨੂੰ ਹੋਰ ਵੀ ਜ਼ਿਆਦਾ ਪਿਆਰ ਕਰਦੀ ਹੈ।

(ਤੀਰ ਨਿਕਲ ਜਾਣ ਤੇ ਹੰਸ ਨੂੰ ਆਰਾਮ ਮਿਲਦਾ ਹੈ, ਤੇ ਬੜੇ ਪਿਆਰ ਨਾਲ ਉਹ ਸਿਧਾਰਥ ਦੀ ਗੋਦੀ ਵਿੱਚ ਬੈਠ ਜਾਂਦਾ ਹੈ। ਕੁਮਾਰ ਪਿਆਰ ਨਾਲ ਉਸ ਦੇ ਸਰੀਰ ਤੇ ਹੱਥ ਫੇਰਦਾ ਹੈ।)

ਮਿੱਤਰ–ਤੁਸੀਂ ਮਨੁੱਖ ਹੋ ਕੁਮਾਰ! ਮਨੁੱਖ ਨੂੰ ਇਸ ਤਰ੍ਹਾਂ ਨਹੀਂ ਮਾਰਿਆ ਜਾਂਦਾ।

ਸਿਧਾਰਥ–ਤੇ ਪੰਛੀ ਨੂੰ ਮਾਰਿਆ ਜਾਂਦਾ ਹੈ?

ਮਿੱਤਰ–ਹਾਂ ਪੰਛੀ ਦਾ ਸ਼ਿਕਾਰ ਕਰਨਾ ਮਨੁੱਖ ਦਾ ਧਰਮ ਹੈ, ਖ਼ਾਸ ਕਰ ਖਤਰੀ ਦਾ।

ਸਿਧਾਰਥ–ਪਰ ਮੈਂ ਪੁੱਛਦਾ ਹਾਂ, ਉਹ ਧਰਮ ਕਿਸ ਨੇ ਬਣਾਇਆ ਹੈ। ਤਾਕਤ ਤਾਂ ਮਨੁੱਖ ਦੇ ਹੱਥ ਵਿੱਚ ਹੈ। ਉਹ ਆਪਣੇ ਸਵਾਰਥ ਲਈ ਜੋ ਚਾਹੇ ਕਰ ਲੈਂਦਾ ਹੈ। ਹੱਛਾ, ਮੈਂ ਕਹਿੰਦਾ ਹਾਂ, ਤੂੰ ਇਸ ਪੰਛੀ ਨੂੰ ਧਿਆਨ ਨਾਲ ਵੇਖ!

ਮਿੱਤਰ–ਵੇਖ ਰਿਹਾ ਹਾਂ ਦੋਸਤ।

ਸਿਧਾਰਥ–ਕੀ ਤੇਰਾ ਮਨ ਇਸ ਨੂੰ ਮਾਰਨ ਨੂੰ ਕਰਦਾ ਹੈ?

ਮਿੱਤਰ–(ਕੰਬਦੇ ਹੋਏ) ਕੁਮਾਰ.........

ਸਿਧਾਰਥ–ਦਸ ਨਾ ਦੋਸਤ! ਵੇਖ ਤਾਂ ਇਸ ਦੀਆਂ ਅੱਖਾਂ ਕਿੰਨੀਆਂ ਭੋਲੀਆਂ ਹਨ, ਇਸ ਨੂੰ ਹੱਥ ਵਿੱਚ ਲੈ ਕੇ ਕਿੰਨਾ ਪਿਆਰ ਆ ਰਿਹਾ ਹੈ।

ਮਿੱਤਰ–(ਠੰਡਾ ਸਾਹ ਭਰ ਕੇ)ਨਹੀਂ ਮਿਤਰ,ਮੈਂ ਇਸ ਨੂੰ ਨਹੀਂ ਮਾਰ ਸਕਾਂਗਾ।

ਸਿਧਾਰਥ–ਤੂੰ ਹੀ ਨਹੀਂ ਦੋਸਤ! ਕੋਈ ਵੀ ਮਨੁੱਖ ਜਿਸ ਕੋਲ ਦਿਲ ਹੈ, ਇਨ੍ਹਾਂ ਬੇਕਸੂਰ ਪੰਛੀਆਂ ਨੂੰ ਨਹੀਂ ਮਾਰ ਸਕੇਗਾ। ਪਰ ਹਾਂ ਤੂੰ ਦੌੜ ਕੇ ਰਾਜ ਵੈਦ ਤੋਂ ਮਲ੍ਹਮ ਤਾਂ ਲੈ ਆ।

ਮਿੱਤਰ—ਹੁਣੇ ਜਾਂਦਾ ਹਾਂ। (ਮਿੱਤਰ ਜਾਂਦਾ ਹੈ ਤੇ ਕੁਮਾਰ ਦੇਵਦੱਤ ਦੌੜਾ ਦੌੜਾ ਆਉਂਦਾ ਹੈ।)

ਦੇਵਦੱਤ—ਸਿਧਾਰਥ, ਕੀ ਤੂੰ ਮੇਰਾ ਹੰਸ ਵੇਖਿਆ ਹੈ ?



ਸਿਧਾਰਥ—ਤੇਰਾ ਹੰਸ !

ਦੇਵਦੱਤ—ਹਾਂ ਹਾਂ, ਹੁਣੇ ਹੁਣੇ ਮੈਂ ਇਕ ਉਡਦੇ ਹੋਏ ਹੰਸ ਨੂੰ ਤੀਰ ਮਾਰ ਕੇ ਥੱਲੇ ਡੇਗਿਆ ਸੀ। ਮੈਂ ਆਪਣੀਆਂ ਅੱਖਾਂ ਨਾਲ ਉਸ ਨੂੰ ਡਿਗਦੇ ਵੇਖਿਆ ਹੈ। ਉਹ ਇਧਰ ਹੀ ਕਿਧਰੇ ਆਇਆ ਹੈ। (ਹਸ ਕੇ) ਕੁਮਾਰ, ਮੈਂ ਨਿਸ਼ਾਨਾ ਲਗਾਣ ਵਿੱਚ ਪੂਰੀ ਤਰ੍ਹਾਂ ਮਾਹਿਰ ਹੋ ਗਿਆ ਹਾਂ। ਕਲ ਮੈਂ ਗੁਰੂ ਜੀ ਨੂੰ ਦਸਾਂਗਾ ਤਾਂ ਉਹ ਕਿੰਨੇ ਖ਼ੁਸ਼ ਹੋਣਗੇ । ਤੂੰ ਮੇਰੀ ਗਵਾਹੀ ਦੇਵੇਂਗਾਂ ਨਾ ?

ਸਿਧਾਰਥ—ਹਾਂ ਮੈਂ ਤੇਰੀ ਗਵਾਹੀ ਦਿਆਂਗਾ, ਦੇਵਦੱਤ ! ਤੂੰ ਇਕ ਬੇਕਸੂਰ ਪੰਛੀ ਨੂੰ ਮਾਰਿਆ ਹੈ। ਇਸ ਦਾ ਸਬੂਤ ਇਹ ਹੰਸ ਹੈ।

(ਹੰਸ ਨੂੰ ਅੱਗੇ ਕਰਦਾ ਹੈ। ਉਹ ਇਕਦਮ ਦੇਵਦੱਤ ਨੂੰ ਵੇਖ ਕੇ ਚੀਕਦਾ ਹੈ ਤੇ ਸਿਧਾਰਥ ਦੀ ਗੋਦੀ ਵਿੱਚ ਛੁਪ ਜਾਂਦਾ ਹੈ ।)

ਦੇਵਦੱਤ–ਆਹਾ ! ਮੇਰਾ ਹੰਸ ਤੇਰੇ ਕੋਲ ਹੈ । ਲਿਆ, ਪਹਿਲਾਂ ਇਹ ਮੈਨੂੰ ਦੇ ਦੇ, ਬਾਕੀ ਗਲਾਂ ਪਿਛੋਂ ਕਰ ਲਵਾਂਗੇ ।

ਸਿਧਾਰਥ–ਕਿਉਂ ਦਿਆਂ ?

ਦੇਵਦੱਤ–ਕਿਉਂਕਿ ਇਹ ਮੇਰਾ ਹੈ ।

ਸਿਧਾਰਥ–ਇਸ ਦਾ ਸਬੂਤ ?

ਦੇਵਦੱਤ–ਸਬੂਤ ? ਓਏ ਸਬੂਤ ਕੀ ? ਮੈਂ ਇਸ ਨੂੰ ਮਾਰਿਆ ਹੈ । ਇਸ ਦੇ ਸਰੀਰ ਵਿੱਚ ਮੇਰਾ ਤੀਰ ਲਗਿਆ ਹੈ ।

ਸਿਧਾਰਥ–ਤੂੰ ਮਾਰਿਆ ਹੈ, ਪਰ ਮੈਂ ਬਚਾਇਆ ਹੈ, ਇਸ ਲਈ ਇਹ ਹੰਸ ਮੇਰਾ ਹੈ । ਇਹ ਮੈਂ ਤੈਨੂੰ ਨਹੀਂ ਦਿਆਂਗਾ ।

ਦੇਵਦੱਤ–ਤੈਨੂੰ ਦੇਣਾ ਪਵੇਗਾ, ਸਿਧਾਰਥ ।

ਸਿਧਾਰਥ–ਨਹੀਂ ਦੇਵਦੱਤ ।

ਦੇਵਦੱਤ–ਤੂੰ ਰਾਜਕੁਮਾਰ ਹੈਂ, ਇਸ ਲਈ ਧੌਂਸ ਜਮਾਣਾ ਚਾਹੁੰਦਾ ਹੈਂ । ਪਰ ਇਹ ਨਾ ਭੁਲੀਂ, ਮੈਂ ਵੀ ਰਾਜਕੁਮਾਰ ਹਾਂ ।

ਸਿਧਾਰਥ–(ਮੁਸਕਰਾ ਕੇ) ਮੈਂ ਕਦੋਂ ਕਿਹਾ ਹੈ ਕਿ ਤੂੰ ਰਾਜਕੁਮਾਰ ਨਹੀਂ । ਪਰ ਇਹ ਹੰਸ ਮੈਂ ਤੈਨੂੰ ਕਦੇ ਨਹੀਂ ਦਿਆਂਗਾ ।

(ਮਿੱਤਰ ਦਾਖ਼ਲ ਹੁੰਦਾ ਹੈ । ਉਹ ਹੈਰਾਨ ਹੋ ਕੇ ਦੇਵਦੱਤ ਨੂੰ ਵੇਖਦਾ ਹੈ, ਫੇਰ ਹੰਸ ਨੂੰ ਮਲ੍ਹਮ ਲਾਉਂਦਾ ਹੈ । ਹੰਸ ਫੜਫੜਾਉਂਦਾ ਹੈ, ਗੋਦੀ ਵਿਚ ਬੈਠ ਜਾਂਦਾ ਹੈ । )

ਦੇਵਦੱਤ–ਮੈਂ ਇਹ ਲੈ ਕੇ ਛੱਡਾਂਗਾ, ਇਹ ਮੇਰਾ ਹੈ ।

ਸਿਧਾਰਥ–ਵੇਖੀ ਜਾਏਗੀ ।

ਦੇਵਦੱਤ–(ਗੁਸੇ ਵਿੱਚ) ਸਿਧਾਰਥ, ਮੈਂ ਖਤਰੀ ਹਾਂ ਤੇ ਖਤਰੀ ਆਪਣਾ ਸ਼ਿਕਾਰ ਕਦੇ ਨਹੀਂ ਛੱਡ ਸਕਦਾ ।

ਸਿਧਾਰਥ—(ਥੋੜਾ ਗੁੱਸੇ ਵਿੱਚ) ਮੈਂ ਵੀ ਖਤਰੀ ਹਾਂ ਦੇਵਦੱਤ, ਤੇ ਖਤਰੀ ਆਪਣੇ ਸ਼ਰਨਾਗਤ ਨੂੰ ਨਹੀਂ ਛੱਡ ਸਕਦਾ।

ਦੇਵਦੱਤ—(ਔਖਾ ਹੋ ਕੇ) ਕੁਮਾਰ !

ਸਿਧਾਰਥ—(ਸ਼ਾਂਤੀ ਨਾਲ) ਠੀਕ ਹੈ ਦੇਵਦੱਤ, ਮੈਂ ਮਜਬੂਰ ਹਾਂ।

ਮਿਤਰ—ਮਾਫ਼ ਕਰਨਾ ਕੁਮਾਰ, ਮੈਂ ਕੁਝ ਅਰਜ਼ ਕਰਾਂ ?

ਸਿਧਾਰਥ—ਕਹੋ ਮਿੱਤਰ।

ਮਿੱਤਰ—ਤੁਸੀਂ ਦੋਵੇਂ ਰਾਜਕੁਮਾਰ ਹੋ, ਖਤਰੀ ਹੋ। ਤੁਹਾਡਾ ਝਗੜਾ ਇਸ ਤਰ੍ਹਾਂ ਨਹੀਂ ਸੁਲਝ ਸਕਦਾ। ਮੇਰੀ ਸਲਾਹ ਹੈ ਸਾਨੂੰ ਮਹਾਰਾਜ ਕੋਲ ਜਾਣਾ ਚਾਹੀਦਾ ਹੈ।

ਦੇਵਦੱਤ—(ਗੁੱਸੇ ਨਾਲ) ਮੈਂ ਹੁਣੇ ਮਹਾਰਾਜ ਕੋਲ ਜਾਂਦਾ ਹਾਂ, ਮੈਂ ਉਨ੍ਹਾਂ ਕੋਲ ਤੇਰੀ ਸ਼ਿਕਾਇਤ ਕਰਾਂਗਾ। ਫੇਰ ਵੇਖਾਂਗਾ ਤੂੰ ਮੇਰਾ ਹੰਸ ਕਿਵੇਂ ਨਹੀਂ ਦੇਂਦਾ।

(ਪੈਰ ਪਟਕਾਂਦਾ ਹੋਇਆ ਜਾਂਦਾ ਹੈ।)

ਸਿਧਾਰਥ—ਆਓ ਮਿੱਤਰ ! ਅਸੀਂ ਵੀ ਚਲੀਏ। ਮਹਾਰਾਜ ਹੀ ਇਸ ਦਾ ਫੈਸਲਾ ਕਰਨਗੇ।

ਮਿੱਤਰ—ਚਲੋ ਕੁਮਾਰ।

(ਦੋਵੇਂ ਜਾਂਦੇ ਹਨ, ਪਰਦਾ ਡਿੱਗਦਾ ਹੈ।)

## ਦੂਜਾ ਦ੍ਰਿਸ਼

(ਸਟੇਜ ਤੇ ਸ਼ੁਧੋਧਨ ਦੀ ਖਾਸ ਸਭਾ ਦਾ ਦ੍ਰਿਸ਼। ਮੰਤਰੀ ਸਭ ਆਪਣੀ ਆਪਣੀ ਥਾਂ ਤੇ ਬੈਠੇ ਹਨ। ਮਹਾਰਾਜ ਦਾ ਆਸਣ ਕੁਝ ਉਚਾ ਹੈ। ਮੰਤਰੀ ਇਸ ਵਕਤ ਕੁਝ ਬੇਨਤੀ ਕਰ ਰਹੇ ਹਨ। ਇਸੇ ਵੇਲੇ ਦਰਬਾਨ ਅੰਦਰ ਦਾਖਲ ਹੁੰਦਾ ਹੈ। ਪਰਨਾਮ ਕਰ ਕੇ ਖੜਾ ਹੋ ਜਾਂਦਾ ਹੈ। ਮਹਾਰਾਜ ਪੁਛਦੇ ਹਨ।)

ਮਹਾਰਾਜ—ਕੀ ਗਲ ਹੈ ਦਰਬਾਨ ?

ਦਰਬਾਨ—ਮਹਾਰਾਜ ਦੀ ਜੈ । ਰਾਜਕੁਮਾਰ ਦੇਵਦੱਤ ਅੰਦਰ ਆਉਣ ਦੀ ਆਗਿਆ ਚਾਹੁੰਦੇ ਹਨ ।

ਮਹਾਰਾਜ—ਇਸ ਵਕਤ ! ਆਉਣ ਦਿਓ ।

(ਦਰਬਾਨ ਵਾਪਸ ਜਾਂਦਾ ਹੈ । ਮੰਤਰੀ ਫੇਰ ਕੁਝ ਕਹਿਣ ਲਗਦੇ ਹਨ । ਥੋੜੀ ਦੇਰ ਵਿੱਚ ਹੀ ਦੇਵਦੱਤ ਅੰਦਰ ਆਉਂਦਾ ਹੈ ।)

ਦੇਵਦੱਤ—ਮੈਂ ਮਹਾਰਾਜ ਨੂੰ ਪਰਨਾਮ ਕਰਦਾ ਹਾਂ ।

ਮਹਾਰਾਜ—ਦੇਵਦੱਤ, ਦਸੋ ਇਸ ਵੇਲੇ ਕਿਸ ਤਰ੍ਹਾਂ ਆਏ ? ਕੀ ਬਾਗ਼ ਵਿੱਚ ਨਹੀਂ ਗਏ ?

ਦੇਵਦੱਤ—ਮਹਾਰਾਜ, ਮੈਂ ਤੁਹਾਡੇ ਤੋਂ ਨਿਆਂ ਮੰਗਦਾ ਹਾਂ । ਰਾਜਕੁਮਾਰ ਮੇਰਾ ਹੰਸ ਨਹੀਂ ਦੇਂਦਾ ।

ਮਹਾਰਾਜ—(ਮੁਸਕਰਾ ਕੇ) ਰਾਜਕੁਮਾਰ ਸਿਧਾਰਥ !

ਦੇਵਦੱਤ—ਹਾਂ ਮਹਾਰਾਜ !

ਮਹਾਰਾਜ—ਉਸ ਨੇ ਤੇਰਾ ਹੰਸ ਖੋਹ ਲਿਆ ਹੈ ?

ਦੇਵਦੱਤ—ਹਾਂ ਮਹਾਰਾਜ ! ਮੈਂ ਉਡਦੇ ਹੋਏ ਹੰਸ ਨੂੰ ਆਪਣੇ ਤੀਰ ਨਾਲ ਮਾਰਿਆ ਸੀ । ਉਹ ਰਾਜਕੁਮਾਰ ਕੋਲ ਜਾ ਡਿੱਗਾ । ਉਹ ਹੁਣ ਵਾਪਸ ਨਹੀਂ ਦੇਂਦੇ । ਹੱਕ ਨਾਲ ਤਾਂ ਉਹ ਮੇਰਾ ਹੈ । ਮੈਨੂੰ ਦਿਵਾ ਦਿਓ ।

ਮਹਾਰਾਜ—ਕੁਮਾਰ ਹੁਣ ਕਿੱਥੇ ਹੈ ?

ਦੇਵਦੱਤ—ਬਾਗ਼ ਵਿੱਚ ਮਹਾਰਾਜ ।

ਮਹਾਰਾਜ—ਦਰਬਾਨ, ਕੁਮਾਰ ਨੂੰ ਕਹੋ, ਮਹਾਰਾਜ ਨੇ ਤੈਨੂੰ ਯਾਦ ਕੀਤਾ ਹੈ ।

ਦਰਬਾਨ—ਜੋ ਆਗਿਆ ਮਹਾਰਾਜ ।

(ਦਰਬਾਨ ਪਰਨਾਮ ਕਰ ਕੇ ਮੁੜਦਾ ਹੈ ਤਾਂ ਹੀ ਰਾਜਕੁਮਾਰ ਸਿਧਾਰਥ ਹੰਸ ਨੂੰ ਗੋਦ ਵਿਚ ਲੈ ਕੇ ਦਾਖਲ ਹੁੰਦਾ ਹੈ ।)

ਸਿਧਾਰਥ—ਸਿਧਾਰਥ ਤੁਹਾਨੂੰ ਪਰਨਾਮ ਕਰਦਾ ਹੈ, ਮਹਾਰਾਜ ।

ਮਿੱਤਰ—ਮੈਂ ਮਹਾਰਾਜ ਨੂੰ ਪਰਨਾਮ ਕਰਦਾ ਹਾਂ, ਮਹਾਰਾਜ ।

ਮਹਾਰਾਜ—ਸਿਧਾਰਥ, ਦੇਵਦੱਤ ਕਹਿੰਦਾ ਹੈ, ਤੂੰ ਉਸ ਦਾ ਹੰਸ ਖੋਹ ਲਿਆ ਹੈ। ਕੀ ਇਹ ਠੀਕ ਹੈ? ਇਹ ਜਿਹੜਾ ਹੰਸ ਤੇਰੀ ਗੋਦ ਵਿੱਚ ਹੈ, ਕੀ ਇਹ ਹੀ ਉਹ ਹੰਸ ਹੈ?

ਸਿਧਾਰਥ—ਜੀ ਮਹਾਰਾਜ, ਇਹ ਉਹ ਹੀ ਹੈ।

ਮਹਾਰਾਜ—ਕੀ ਇਹ ਦੇਵਦੱਤ ਦਾ ਹੈ?

ਸਿਧਾਰਥ—ਜੀ ਨਹੀਂ, ਇਹ ਮੇਰਾ ਹੈ।

ਮਹਾਰਾਜ—ਤੇਰਾ........

ਦੇਵਦੱਤ—(ਛੇਤੀ ਨਾਲ) ਮਹਾਰਾਜ, ਇਹ ਹੰਸ ਮੇਰਾ ਹੈ। ਇਸ ਨੂੰ ਮੇਰਾ ਤੀਰ ਲੱਗਾ ਹੈ। ਸਿਧਾਰਥ ਝੂਠ ਬੋਲਦਾ ਹੈ।

ਮਹਾਰਾਜ—ਤਸੱਲੀ ਰੱਖ ਦੇਵਦੱਤ, ਗੁੱਸਾ ਨਾ ਕਰ । ਤੂੰ ਕਹਿੰਦਾ ਹੈਂ, ਇਹ ਹੰਸ ਤੇਰਾ ਹੈ, ਕਿਉਂਕਿ ਤੂੰ ਉਸ ਦਾ ਸ਼ਿਕਾਰ ਕੀਤਾ ਹੈ।

ਦੇਵਦੱਤ—ਹਾਂ ਮਹਾਰਾਜ !

ਮਹਾਰਾਜ—ਕਿਉਂ ਸਿਧਾਰਥ ! ਦੇਵਦੱਤ ਠੀਕ ਕਹਿੰਦਾ ਹੈ?

ਸਿਧਾਰਥ— ਜੀ ਮਹਾਰਾਜ ! ਹੰਸ ਦਾ ਸ਼ਿਕਾਰ ਦੇਵਦੱਤ ਨੇ ਕੀਤਾ ਹੈ ।

ਮਹਾਰਾਜ—ਤਾਂ ਫੇਰ ਤੂੰ ਕਿਸ ਤਰ੍ਹਾਂ ਕਹਿੰਦਾ ਹੈਂ ਕਿ ਇਹ ਹੰਸ ਤੇਰਾ ਹੈ?

ਸਿਧਾਰਥ— ਮਹਾਰਾਜ ! ਦੇਵਦੱਤ ਨੇ ਹੰਸ ਨੂੰ ਮਾਰਿਆ ਹੈ, ਪਰ ਮੈਂ ਉਸ ਨੂੰ ਬਚਾਇਆ ਹੈ। ਬਚਾਣ ਵਾਲਾ ਮਾਰਨ ਵਾਲੇ ਤੋਂ ਵੱਡਾ ਹੁੰਦਾ ਹੈ।

(ਸਭਾ ਵਿੱਚ ਸਭ ਖ਼ੁਸ਼ੀ ਪਰਗਟ ਕਰਦੇ ਹਨ ।)

ਮਹਾਰਾਜ—ਪਰ ਸਿਧਾਰਥ ! ਖਤਰੀ ਆਪਣਾ ਸ਼ਿਕਾਰ ਨਹੀਂ ਛੱਡ ਸਕਦਾ । ਹੰਸ ਉਸ ਦਾ ਸ਼ਿਕਾਰ ਹੈ।

ਸਿਧਾਰਥ— ਠੀਕ ਹੈ ਮਹਾਰਾਜ ! ਖਤਰੀ ਆਪਣਾ ਸ਼ਿਕਾਰ ਨਹੀਂ ਛੱਡ ਸਕਦਾ, ਪਰ ਖਤਰੀ ਆਪਣੇ ਸ਼ਰਨਾਗਤ ਨੂੰ ਧੋਖਾ ਵੀ ਨਹੀਂ ਦੇ ਸਕਦਾ। ਇਹ ਮੇਰੀ ਸ਼ਰਨ ਵਿੱਚ ਆਇਆ ਹੈ। ਮੈਂ ਇਸ ਨੂੰ ਵਾਪਸ ਨਹੀਂ ਦਿਆਂਗਾ।

(ਸਭਾ ਵਿੱਚ ਸਭ ਵਾਹ ਵਾਹ ਕਰਦੇ ਹਨ ! ਰਾਜਕੁਮਾਰ ਬੜੇ ਆਰਾਮ ਨਾਲ ਹੰਸ ਨੂੰ ਪੁਚਕਾਰਦਾ ਰਹਿੰਦਾ ਹੈ। ਮਹਾਰਾਜ ਦੀਆਂ ਅੱਖਾਂ ਵਿੱਚ ਪਿਆਰ ਹੈ। ਦੇਵਦੱਤ ਕੁਝ ਨਹੀਂ ਕਰ ਸਕਦਾ।)

ਦੇਵਦੱਤ—ਮਹਾਰਾਜ ! ਮੈਂ ਹੰਸ ਨੂੰ ਮਾਰਿਆ ਹੈ, ਇਸ ਲਈ ਉਹ ਮੇਰਾ ਹੈ।

ਸਿਧਾਰਥ—ਇਹ ਕੋਈ ਦਲੀਲ ਨਹੀਂ ਮਹਾਰਾਜ। ਪਹਿਲਾਂ ਮਾਰਿਆ ਸੀ, ਤਦੇ ਤਾਂ ਉਹ ਮੇਰੀ ਸ਼ਰਨ ਵਿੱਚ ਆਇਆ। ਬਿਨਾ ਮਾਰੇ ਉਹ ਮੇਰੀ ਸ਼ਰਨ ਵਿੱਚ ਕਿਉਂ ਆਉਂਦਾ ?

(ਸਭ ਲੋਕ ਹੈਰਾਨ ਹੋ ਕੇ ਇਕ ਦੂਜੇ ਵਲ ਵੇਖਦੇ ਹਨ।)

ਮਹਾਰਾਜ—ਮੰਤਰੀ ਜੀ ! ਮਾਮਲਾ ਬੜਾ ਉਲਝਿਆ ਹੋਇਆ ਹੈ। ਤੁਸੀਂ ਕੋਈ ਹਲ ਦਸ ਸਕਦੇ ਹੋ ?

ਮੰਤਰੀ—ਮਹਾਰਾਜ ! ਬੜਾ ਆਸਾਨ ਕੰਮ ਹੈ। ਮੈਨੂੰ ਆਗਿਆ ਦਿਓ ਤਾਂ ਮੈਂ ਹੁਣੇ ਇਸ ਦਾ ਫ਼ੈਸਲਾ ਕਰ ਦਿਆਂ।

ਮਹਾਰਾਜ—(ਖ਼ੁਸ਼ ਹੋ ਕੇ) ਨੇਕ ਕੰਮ ਲਈ ਕੀ ਪੁਛਣਾ। ਮੰਤਰੀ ਜੀ, ਇਹ ਹੀ ਤਾਂ ਅਸੀਂ ਚਾਹੁੰਦੇ ਹਾਂ।

ਦੇਵਦੱਤ—ਹੰਸ ਮੇਰਾ ਹੈ। ਮੈਂ ਉਸ ਨੂੰ ਤੀਰ ਨਾਲ ਮਾਰਿਆ ਹੈ।

ਮੰਤਰੀ—ਠੀਕ ਹੈ। ਤੇ ਰਾਜਕੁਮਾਰ ਸਿਧਾਰਥ ! ਤੁਸੀਂ ਕਹਿੰਦੇ ਹੋ, ਹੰਸ ਤੁਹਾਡਾ ਹੈ।

ਸਿਧਾਰਥ—ਹਾਂ ਮੰਤਰੀ ਜੀ ! ਮੈਂ ਉਸ ਨੂੰ ਬਚਾਇਆ ਹੈ।

ਮੰਤਰੀ—ਠੀਕ ਹੈ ! ਰਾਜਕੁਮਾਰ, ਤੁਸੀਂ ਹੰਸ ਨੂੰ ਇਸ ਆਸਣ ਤੇ ਬਿਠਾ ਦਿਓ।

ਸਿਧਾਰਥ—ਲਓ ਬਿਠਾਂਦਾ ਹਾਂ।

(ਰਾਜਕੁਮਾਰ ਅਗੇ ਵੱਧ ਕੇ ਹੰਸ ਨੂੰ ਆਸਣ ਤੇ ਬਿਠਾ ਦੇਂਦਾ ਹੈ। ਹਸ ਫੜਫੜਾਂਦਾ ਹੈ, ਕੰਬਦਾ ਹੈ। ਰਾਜਕੁਮਾਰ ਉਸ ਨੂੰ ਪਿਆਰ ਕਰਦਾ ਹੈ।)

ਸਿਧਾਰਥ—ਡਰ ਨਹੀਂ ਦੋਸਤ! ਤੈਨੂੰ ਕੋਈ ਕੁਝ ਨਹੀਂ ਕਹੇਗਾ। ਮੈਂ ਇਥੇ ਹੀ ਹਾਂ।

ਮੰਤਰੀ—ਕੁਮਾਰ ਦੇਵਦੱਤ! ਹੰਸ ਇਥੇ ਆਸਣ ਤੇ ਬੈਠਾ ਹੈ। ਤੁਸੀਂ ਇਸ ਨੂੰ ਬੁਲਾਓ ਤਾਂ ਭਲਾ।

(ਸਭਾ ਵਿੱਚ ਬੈਠੇ ਸਭ ਲੋਕ ਹੈਰਾਨ ਹੋ ਕੇ ਦੇਵਦੱਤ ਵਲ ਵੇਖਦੇ ਹਨ। ਉਹ ਅਗੇ ਵਧ ਕੇ ਹੰਸ ਨੂੰ ਪੁਚਕਾਰਦਾ ਹੈ।)

ਦੇਵਦੱਤ—(ਪਿਆਰ ਨਾਲ) ਆ ਮੇਰੇ ਕੋਲ ਆ। (ਪੰਛੀ ਡਰ ਕੇ ਫੜਫੜਾਂਦਾ ਤੇ ਚੀਕਦਾ ਹੈ।)

ਮੰਤਰੀ—ਕੁਮਾਰ ਦੇਵਦੱਤ! ਹੰਸ ਤੇਰੇ ਕੋਲ ਨਹੀਂ ਆਉਣਾ ਚਾਹੁੰਦਾ। ਰਾਜਕੁਮਾਰ ਸਿਧਾਰਥ ਹੁਣ ਤੁਹਾਡੀ ਵਾਰੀ ਹੈ। ਤੁਸੀਂ ਬੁਲਾਓ।

(ਸਿਧਾਰਥ ਅਗੇ ਆਉਂਦਾ ਹੈ। ਸਭਾ ਵਿੱਚ ਸਭ ਸਹਿਮੇ ਹੋਏ ਹਨ।)

ਸਿਧਾਰਥ—(ਪਿਆਰ ਨਾਲ) ਆ ਦੋਸਤ! ਮੇਰੀ ਗੋਦ ਵਿੱਚ ਆ ਜਾ।

(ਸਿਧਾਰਥ ਦੇ ਮੂੰਹ ਵਿੱਚੋਂ ਪਿਆਰ ਭਰੇ ਸ਼ਬਦ ਨਿਕਲਦੇ ਹੀ ਹੰਸ ਇਕ ਦਮ ਉਡ ਕੇ ਉਸ ਦੀ ਗੋਦੀ ਵਿੱਚ ਛੁਪ ਜਾਂਦਾ ਹੈ। ਸਭਾ ਵਿੱਚ ਸਭ ਲੋਕ ਖ਼ੁਸ਼ ਹੁੰਦੇ ਹਨ। ਮਹਾਰਾਜ ਦੀਆਂ ਅੱਖਾਂ ਵਿੱਚ ਅਥਰੂ ਆ ਜਾਂਦੇ ਹਨ। ਮੰਤਰੀ ਜੀ ਗੰਭੀਰ ਹੋ ਕੇ ਕਹਿੰਦੇ ਹਨ।)

ਮੰਤਰੀ—ਵੇਖੋ ਮਹਾਰਾਜ, ਪੰਛੀ ਨੇ ਆਪਣੇ ਆਪ ਇਸ ਸਵਾਲ ਦਾ ਫੈਸਲਾ ਕਰ ਦਿੱਤਾ ਹੈ। ਉਹ ਰਾਜਕੁਮਾਰ ਸਿਧਾਰਥ ਕੋਲ ਰਹਿਣਾ ਚਾਹੁੰਦਾ ਹੈ। ਉਹ ਉਨ੍ਹਾਂ ਨੂੰ ਰੀ ਮਿਲੇ।

ਮਹਾਰਾਜ—ਮੰਤਰੀ ਜੀ! ਸਾਨੂੰ ਤੁਹਾਡਾ ਫ਼ੈਸਲਾ ਮਨਜ਼ੂਰ ਹੈ। ਅਸੀਂ ਹੁਕਮ ਦੇਂਦੇ ਹਾਂ ਕਿ ਹੰਸ ਰਾਜਕੁਮਾਰ ਸਿਧਾਰਥ ਕੋਲ ਰਹੇ।

(ਸਭਾ ਖ਼ੁਸ਼ੀ ਨਾਲ ਰਾਜਕੁਮਾਰ ਸਿਧਾਰਥ ਦੀ ਜੈ ਜੈਕਾਰ ਕਰਦੀ ਹੈ।

ਰਾਜਕੁਮਾਰ ਹੰਸ ਨੂੰ ਪਿਆਰ ਨਾਲ ਛਾਤੀ ਨਾਲ ਲਾਉਂਦੇ ਹਨ। ਦੇਵਦੱਤ ਸਿਰ ਨੀਂਵਾਂ ਪਾ ਲੈਂਦਾ ਹੈ। ਮਹਾਰਾਜ ਤੇ ਮੰਤਰੀ ਮੁਸਕਰਾਂਦੇ ਹਨ। ਪਰਦਾ ਹੌਲੀ ਹੌਲੀ ਡਿਗਣ ਲਗਦਾ ਹੈ। ਰਾਜਕੁਮਾਰ ਜਾਂਦਿਆਂ ਦਿਖਾਈ ਦੇਂਦੇ ਹਨ। ਹੰਸ ਉਨ੍ਹਾਂ ਦੀ ਗੋਦ ਵਿੱਚ ਇਸ ਤਰ੍ਹਾਂ ਚਿਮੜਿਆ ਹੈ ਜਿਵੇਂ ਬੱਚਾ ਮਾਂ ਦੀ ਗੋਦ ਵਿਚ ਚਿੰਬੜਦਾ ਹੈ। ਪਰਦਾ ਪੂਰਾ ਡਿਗਦਾ ਹੈ ।)

## ਅਭਿਆਸ

I. ਦੱਸੋ ਭਲਾ :—

1. ਸਿਧਾਰਥ ਤੇ ਉਸ ਦਾ ਮਿੱਤਰ ਕਿਥੇ ਟਹਿਲ ਰਹੇ ਸਨ ?
2. ਉਹ ਆਪਸ ਵਿੱਚ ਕੀ ਗਲਾਂ ਕਰ ਰਹੇ ਸਨ ?
3. ਹੰਸ ਕਿਸ ਤਰ੍ਹਾਂ ਜ਼ਖ਼ਮੀ ਹੋਇਆ ?
4. ਦੇਵਦੱਤ ਕੌਣ ਸੀ ?
5. ਉਹ ਸਿਧਾਰਥ ਤੋਂ ਹੰਸ ਵਾਪਸ ਕਿਉਂ ਮੰਗਦਾ ਸੀ ?
6. ਸਿਧਾਰਥ ਨੇ ਹੰਸ ਦੀ ਮਲ੍ਹਮ ਪੱਟੀ ਕਿਸ ਤਰ੍ਹਾਂ ਕੀਤੀ ?
7. ਸਿਧਾਰਥ ਹੰਸ ਵਾਪਸ ਕਿਉਂ ਨਹੀਂ ਦੇਣਾ ਚਾਹੁੰਦਾ ਸੀ ?
8. ਕੀ ਤੁਸੀਂ ਮੰਤਰੀ ਦੇ ਫੈਸਲੇ ਨੂੰ ਠੀਕ ਸਮਝਦੇ ਹੋ, ਜੇ ਹਾਂ ਤਾਂ ਕਿਉਂ ?

II. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ ।

III. ਵਾਕ ਬਣਾਓ :—

ਬੇਚੈਨ, ਹੈਰਾਨੀ, ਜੋਗੀ, ਜ਼ਖ਼ਮੀ, ਸ਼ਿਕਾਰ, ਬੇਕਸੂਰ, ਨਿਸ਼ਾਨਾ, ਗਵਾਹੀ, ਸਬੂਤ, ਧੌਂਸ, ਸ਼ਰਨਾਗਤ, ਪੁਚਕਾਰਨਾ, ਫੜਫੜਾਉਣਾ, ਫੈਸਲਾ ।

IV. ਸਿਧਾਰਥ ਤੇ ਦੇਵਦੱਤ ਵਿੱਚ ਹੋਏ ਵਾਰਤਾਲਾਪ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

V. 1. ਯੋਜਕ ਕੀ ਹੁੰਦਾ ਹੈ ? ਸਮਾਨ ਯੋਜਕ ਤੇ ਅਧੀਨ ਯੋਜਕ ਬਾਰੇ ਦੱਸੋ ?

2. ਇਨ੍ਹਾਂ ਸ਼ਬਦਾਂ ਦੇ ਲਿੰਗ ਬਦਲੋ:—

ਬਾਲ, ਗਿਆਨੀ, ਪੁੱਤਰੀ; ਬਿੱਲੀ ।

# ਖੇਤਾਂ ਦੇ ਵਿੱਚ ਪੱਕੀਆਂ ਕਣਕਾਂ

ਖੇਤਾਂ ਦੇ ਵਿੱਚ ਪੱਕੀਆਂ ਕਣਕਾਂ,
ਖਾਣ ਹਵਾ ਵਿੱਚ ਝੋਲੇ ।
ਦਾਤੀ ਲੈ ਕੇ ਚਲਿਆ ਖੇਤ ਨੂੰ,
ਕਿਰਤੀ ਗਾਉਂਦਾ ਢੋਲੇ ।
ਸੂਰਜ ਚੜ੍ਹ ਕੇ ਸਿਰ ਤੇ ਆਇਆ,
ਪੈਰ ਪੁੱਟਦਾ ਪੋਲੇ ।
ਸੁੱਚੀ ਕਣਕ ਸੁਨਹਿਰੀ ਸਿੱਟੇ,
ਕੋਈ ਜ਼ਾਲਮ ਨਾ ਰੋਲੇ ।
ਖੇਤਾਂ ਦੇ ਅਸੀਂ ਮਾਲਕ ਬਣਨਾ,
ਰਹਿਣਾ ਨਹੀਂ ਹੁਣ ਗੋਲੇ ।
ਹਾਰਾਂ ਦੌੜ ਗਈਆਂ,
ਜਿੱਤ ਖੇਤਾਂ ਦੇ ਵਿੱਚ ਬੋਲੇ ।

ਖੇਤਾਂ ਦੇ ਵਿੱਚ ਪੱਕੀਆਂ ਕਣਕਾਂ,
ਝੂੰਮਰ ਪਾਉਂਦੇ ਸਿੱਟੇ ।
ਕਿਰਤੀ ਦੇ ਮੂੰਹ ਭੱਖ ਰਹੀ ਲਾਲੀ,
ਨੂਰ ਸਰਘੀਆਂ ਫੁੱਟੇ ।
ਹੂੰਝ ਦਿਆਂਗੇ ਧਰਤੀ ਉਤੋਂ,
ਖਾ ਡਾਕੂ ਜੋ ਫਿੱਟੇ ।
ਧਰਤ ਦੀ ਸਾਵੀ ਚੁੰਨੀ ਉੱਤੇ,
ਪੈਣ ਨਾ ਲਹੂ ਦੇ ਛਿੱਟੇ ।

ਸੁੱਚੀਆਂ ਕਣਕਾਂ ਨੂੰ,
ਕੋਈ ਵੈਰੀ ਨਾ ਭਿੱਟੇ ।

ਖੇਤਾਂ ਦੇ ਵਿੱਚ ਪੱਕੀਆਂ ਕਣਕਾਂ,
ਸਿਰ ਤੇ ਆਈ ਵਾਢੀ ।
ਲੂਆਂ ਦੇ ਨਾਲ ਜਿਸਮ ਝਲੂਸੇ,
ਪੈਂਦੀ ਗਰਮੀ ਡਾਢੀ ।
ਹਿੰਮਤੀ ਬੰਦੇ ਅਗੇ ਲੰਘ ਗਏ,
ਅਮਲੀ ਰਹਿ ਗਏ ਫਾਤੀ ।
ਸਾਮਰਾਜੀਆ ! ਜੰਗਾਂ ਛੇੜੇਂ,
ਐਵੇਂ ਮਾਰੇਂ ਪਾਢੀ ।
ਠੱਗਾ ! ਹੋਸ਼ ਕਰੀਂ,
ਖੌਲ ਰਹੀ ਰੱਤ ਸਾਡੀ ।

ਖੇਤਾਂ ਦੇ ਵਿੱਚ ਪੱਕੀਆਂ ਕਣਕਾਂ,
ਕਰ ਲਓ ਭਰਾਵੋ ਰਾਖੀ ।
ਲੁਟ ਖੜਨਗੇ ਚੋਰ ਲੁਟੇਰੇ,
ਤਾਂ ਮੈਂ ਇਹ ਗਲ ਆਖੀ ।
ਜਿੱਥੇ ਕਾਮੇ ਕਿਰਤੀ ਜੁੜ ਗਏ,
ਉਥੇ ਆਈ ਵਿਸਾਖੀ ।
ਗਿੱਧਾ ਪਾ ਬੰਤੋ,
ਲੈ ਕੇ ਦੁਪੱਟਾ ਦਾਖੀ ।

ਖੇਤਾਂ ਦੇ ਵਿੱਚ ਪੱਕੀਆਂ ਕਣਕਾਂ,
ਸਿੱਟਿਆਂ ਤੇ ਫਿਰ ਗਈ ਲਾਲੀ ।
ਕੋਠੇ ਭਰਨੇ ਨਾਲ ਦਾਣਿਆਂ,
ਰਹਿਣੇ ਨਹੀਂ ਵਿੱਡ ਖਾਲੀ ।

ਸਾਡੇ ਬਾਹੂ ਬਲ ਨੇ ਪੈਦਾ,
ਕਰਨੀ ਹੁਣ ਖ਼ੁਸ਼ਹਾਲੀ ।
ਦੁਨੀਆਂ ਤੇ ਜਿੱਤ ਸਾਡੀ,
ਅਸੀਂ ਖੇਤਾਂ ਦੇ ਵਾਲੀ ।

—ਜਸਵੰਤ ਕੈਲਵੀ

## ਅਭਿਆਸ

I. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

II. ਅਰਥ ਲਿਖੋ :—

ਕਿਰਤੀ, ਜ਼ਾਲਮ, ਹੰਝੂ, ਝੂੰਮਰ, ਵਾਢੀ, ਜੰਗ, ਖ਼ੁਸ਼ਹਾਲੀ, ਵਾਲੀ ।

III. ਕਣਕਾਂ ਪੱਕਣ ਤੇ ਕਿਸਾਨ ਕਿਵੇਂ ਖ਼ੁਸ਼ੀ ਮਨਾਂਦੇ ਹਨ, ਇਕ ਪੈਰਾ ਲਿਖੋ ।

# ਸ਼ਰਨਾਗਤ

## ( 1 )

ਰਜਬ ਕਸਾਈ ਆਪਣਾ ਰੋਜ਼ਗਾਰ ਕਰ ਕੇ ਲਲਿਤ ਪੁਰ ਵਾਪਸ ਜਾ ਰਿਹਾ ਸੀ। ਨਾਲ ਉਸ ਦੀ ਵਹੁਟੀ ਸੀ ਤੇ ਜੇਬ ਵਿਚ ਦੋ ਤਿੰਨ ਸੌ ਰੁਪਏ ਦੀ ਵਡੀ ਰਕਮ। ਰਸਤੇ ਵਿੱਚ ਜੰਗਲ ਬੀਆਬਾਨ ਤੇ ਸੁਨਸਾਨ ਸੀ। ਲਲਿਤ ਪੁਰ ਕਾਫ਼ੀ ਦੂਰ ਸੀ, ਆਸਰਾ ਕਿਧਰੇ ਨਾ ਕਿਧਰੇ ਲੈਣਾ ਹੀ ਸੀ, ਇਸ ਲਈ ਉਸ ਨੇ ਮੜਪੁਰਾ ਪਿੰਡ ਵਿੱਚ ਠਹਿਰਨ ਦਾ ਫੈਸਲਾ ਕੀਤਾ। ਉਸ ਦੀ ਵਹੁਟੀ ਨੂੰ ਬੁਖ਼ਾਰ ਹੋ ਗਿਆ ਸੀ। ਕੋਲ ਰੁਪਏ ਵੀ ਸਨ, ਬੈਲਗੱਡੀ ਕਿਰਾਏ ਤੇ ਲੈਣ ਵਿੱਚ ਖ਼ਰਚ ਵੀ ਬਹੁਤ ਪੈ ਜਾਂਦਾ, ਇਸ ਲਈ ਰਜਬ ਨੇ ਉਸ ਰਾਤ ਆਰਾਮ ਕਰ ਲੈਣਾ ਹੀ ਠੀਕ ਸਮਝਿਆ।

ਪਰ ਠਹਿਰਦਾ ਕਿੱਥੇ ? ਆਪਣੀ ਜਾਤ ਛੁਪਾ ਕੇ ਤਾਂ ਕੰਮ ਨਹੀਂ ਚਲਦਾ ਸੀ। ਉਸ ਦੀ ਵਹੁਟੀ ਨੇ ਨੱਕ ਤੇ ਕੰਨ ਵਿੱਚ ਚਾਂਦੀ ਦੀਆਂ ਵਾਲੀਆਂ ਪਾਈਆਂ ਹੋਈਆਂ ਸਨ ਤੇ ਪਜਾਮਾ ਪਾਇਆ ਹੋਇਆ ਸੀ। ਇਸ ਦੇ ਇਲਾਵਾ ਪਿੰਡ ਦੇ ਬਹੁਤ ਸਾਰੇ ਨਿਕੰਮੇ ਤੇ ਕੰਮ ਦੇ ਜਾਨਵਰ ਉਹ ਖ਼ਰੀਦ ਚੁੱਕਾ ਸੀ।

ਆਪਣੇ ਮਿਲਣ ਵਾਲਿਆਂ ਤੋਂ ਉਸ ਨੇ ਰਾਤ ਠਹਿਰਨ ਲਈ ਜਗ੍ਹਾ ਮੰਗੀ। ਪਰ ਕਿਸੇ ਨੇ ਹਾਂ ਨਾ ਕੀਤੀ। ਉਨ੍ਹਾਂ ਨੇ ਆਪਣੇ ਜਾਨਵਰ ਅਲੱਗ ਅਲੱਗ ਤੇ ਚੋਰੀ ਛਿਪੇ ਰਜਬ ਦੇ ਹੱਥ ਵੇਚੇ ਸਨ। ਉਸ ਨੂੰ ਘਰ ਵਿੱਚ ਰਖਣ ਤੇ ਫ਼ੌਰਨ ਹੀ ਤਰ੍ਹਾਂ ਤਰ੍ਹਾਂ ਦੀਆਂ ਖ਼ਬਰਾਂ ਫੈਲਦੀਆਂ, ਇਸ ਲਈ ਸਾਰਿਆਂ ਨੇ ਇਨਕਾਰ ਕਰ ਦਿੱਤਾ।

ਪਿੰਡ ਵਿੱਚ ਗ਼ਰੀਬ ਠਾਕਰ ਰਹਿੰਦਾ ਸੀ। ਥੋੜੀ ਜਿਹੀ ਜ਼ਮੀਨ ਸੀ। ਜਿਸ ਨੂੰ ਕਿਸਾਨ ਜੋਤਦਾ ਸੀ। ਆਪਣਾ ਹਲ ਬੈਲ ਕੁਝ ਵੀ ਨਹੀਂ ਸੀ। ਪਰ ਆਪਣੇ ਕਿਸਾਨਾਂ ਤੋਂ ਦੋ ਤਿੰਨ ਸਾਲ ਦਾ ਪੇਸ਼ਗੀ ਲਗਾਨ ਵਸੂਲ ਕਰ ਲੈਣ ਵਿੱਚ ਠਾਕਰ ਨੂੰ ਕੋਈ ਦਿੱਕਤ ਨਾ ਹੋਈ। ਛੋਟਾ ਜਿਹਾ ਮਕਾਨ ਸੀ। ਪਰ ਪਿੰਡ ਵਾਲੇ ਉਸ ਨੂੰ ਆਦਰ ਨਾਲ 'ਗੜ੍ਹੀ' ਕਹਿੰਦੇ ਸਨ ਤੇ ਠਾਕਰ ਨੂੰ ਡਰ ਦੇ ਮਾਰੇ 'ਰਾਜਾ' ਕਹਿੰਦੇ ਸਨ।

ਸ਼ਾਮਤ ਦਾ ਮਾਰਿਆ ਰਜਬ ਇਸੇ ਠਾਕਰ ਦੇ ਦਰਵਾਜ਼ੇ ਤੇ ਆਪਣੀ ਬਿਮਾਰ ਵਹੁਟੀ ਨੂੰ ਲੈ ਕੇ ਪਹੁੰਚਿਆ।

ਠਾਕਰ ਡਿਉਢੀ ਵਿੱਚ ਬੈਠਾ ਹੁੱਕਾ ਪੀ ਰਿਹਾ ਸੀ। ਰਜਬ ਨੇ ਬਾਹਰੋਂ ਹੀ ਸਲਾਮ ਕਰ ਕੇ ਕਿਹਾ, "ਠਾਕਰ ਸਾਹਿਬ ! ਇਕ ਬੇਨਤੀ ਹੈ।"

ਠਾਕਰ ਨੇ ਬਿਨਾ ਇਧਰ ਉਧਰ ਵੇਖਿਆਂ ਕਿਹਾ, "ਕੀ ?"

ਰਜਬ ਕਹਿਣ ਲੱਗਾ, "ਮੈਂ ਬੜੀ ਦੂਰੋਂ ਆ ਰਿਹਾ ਹਾਂ। ਬਹੁਤ ਥੱਕਿਆ ਹੋਇਆ ਹਾਂ। ਮੇਰੀ ਪਤਨੀ ਨੂੰ ਬੜਾ ਤੇਜ਼ ਬੁਖ਼ਾਰ ਹੈ। ਠੰਢ ਵਿੱਚ ਬਾਹਰ ਰਹੇਗੀ ਤਾਂ ਪਤਾ ਨਹੀਂ ਇਸ ਦੀ ਕੀ ਹਾਲਤ ਹੋਏ, ਇਸ ਲਈ ਰਾਤ ਠਹਿਰਣ ਲਈ ਥੋੜੀ ਜਗ੍ਹਾ ਮਿਲ ਜਾਏ।"

"ਕੌਣ ਲੋਕ ਹੋ ?" ਠਾਕਰ ਨੇ ਪੁੱਛਿਆ।

"ਹਾਂ ਤਾਂ ਕਸਾਈ।" ਰਜਬ ਨੇ ਸਿੱਧਾ ਜਵਾਬ ਦਿੱਤਾ। ਉਸ ਦੇ ਚਿਹਰੇ ਤੋਂ ਉਸ ਦੀ ਮਜਬੂਰੀ ਬੜੀ ਸਾਫ਼ ਨਜ਼ਰ ਆ ਰਹੀ ਸੀ।

ਠਾਕਰ ਦੀਆਂ ਅੱਖਾਂ ਵਿੱਚ ਕਠੋਰਤਾ ਆ ਗਈ। ਕਹਿਣ ਲੱਗਾ, "ਤੂੰ ਜਾਣਦਾ ਹੈਂ, ਇਹ ਕਿਸ ਦਾ ਘਰ ਏ ? ਇਥੇ ਆਉਣ ਦੀ ਤੂੰ ਹਿੰਮਤ ਕਿਸ ਤਰ੍ਹਾਂ ਕੀਤੀ ?"

ਰਜਬ ਨੇ ਕਿਹਾ, "ਜਾਣਦਾ ਹਾਂ ਇਹ ਰਾਜੇ ਦਾ ਘਰ ਹੈ, ਇਸ

ਲਈ ਬੜੀ ਆਸ ਲੈ ਕੇ ਇਥੇ ਆਇਆ ਹਾਂ।"

ਠਾਕਰ ਕੁਝ ਨਰਮ ਹੋ ਗਿਆ ਤੇ ਕਹਿਣ ਲੱਗਾ, "ਕਿਸੇ ਨੇ ਤੈਨੂੰ ਪਨਾਹ ਨਹੀਂ ਦਿੱਤੀ ?"

"ਨਹੀਂ ਮਹਾਰਾਜ !" ਰਜਬ ਨੇ ਜਵਾਬ ਦਿੱਤਾ, "ਬੜੀ ਕੋਸ਼ਿਸ਼ ਕੀਤੀ, ਪਰ ਮੇਰੇ ਖੋਟੇ ਪੈਸੇ ਕਰ ਕੇ ਕੋਈ ਰਾਜ਼ੀ ਨਹੀਂ ਹੋਇਆ।" ਤੇ ਫੇਰ ਉਹ ਦਰਵਾਜ਼ੇ ਦੇ ਬਾਹਰ ਹੀ ਇਕ ਕੋਨੇ ਵਿੱਚ ਬੈਠ ਗਿਆ। ਪਿੱਛੇ ਉਸ ਦੀ ਪਤਨੀ ਠੰਡ ਨਾਲ ਕੰਬਦੀ, ਹਾਇ ਹਾਇ ਕਰਦੀ ਬੈਠ ਗਈ।



ਠਾਕਰ ਨੇ ਕਿਹਾ, "ਤੇਰੇ ਕੋਲ ਆਪਣੀ ਚਿਲਮ ਹੈ ?"

"ਹਾਂ ਸਰਕਾਰ !" ਰਜਬ ਨੇ ਜਵਾਬ ਦਿੱਤਾ।

ਠਾਕਰ ਨੇ ਕਿਹਾ, "ਤਾਂ ਅੰਦਰ ਆ ਜਾ, ਤੇ ਤੰਬਾਕੂ ਆਪਣੀ ਚਿਲਮ ਨਾਲ ਪੀ ਲੈ। ਆਪਣੀ ਪਤਨੀ ਨੂੰ ਵੀ ਅੰਦਰ ਕਰ ਲੈ। ਡਿਉਢੀ ਦੇ ਇਕ ਕੋਨੇ ਵਿੱਚ ਬੈਠ ਜਾ।"

ਜਦੋਂ ਉਹ ਦੋਵੇਂ ਅੰਦਰ ਆ ਗਏ ਤਾਂ ਠਾਕਰ ਨੇ ਪੁਛਿਆ,

"ਤੁਸੀਂ ਕਦੋਂ ਉਠ ਕੇ ਚਲੇ ਜਾਉਗੇ ?" ਜਵਾਬ ਮਿਲਿਆ, "ਹਨੇਰੇ ਵਿੱਚ ਹੀ ਮਹਾਰਾਜ ! ਖਾਣ ਲਈ ਰੋਟੀਆਂ ਬੰਨ੍ਹੀਆਂ ਹੋਈਆਂ ਹਨ, ਇਸ ਲਈ ਪਕਾਣ ਦੀ ਜ਼ਰੂਰਤ ਨਹੀਂ ਪਵੇਗੀ।"

"ਤੇਰਾ ਨਾਂ ?"

"ਰਜਬ"

( 2 )

ਥੋੜੀ ਦੇਰ ਬਾਦ ਠਾਕਰ ਨੇ ਰਜਬ ਨੂੰ ਪੁੱਛਿਆ, "ਕਿਥੋਂ ਆ ਰਹੇ ਹੋ ?" ਰਜਬ ਨੇ ਜਗ੍ਹਾ ਦਾ ਨਾਂ ਦੱਸਿਆ।

"ਉਥੇ ਕਿਉਂ ਗਏ ਸੀ ?"

"ਆਪਣੇ ਰੋਜ਼ਗਾਰ ਲਈ।"

"ਕੰਮ ਤਾਂ ਤੇਰਾ ਬੜਾ ਭੈੜਾ ਹੈ।"

"ਕੀ ਕਰਾਂ, ਪੇਟ ਲਈ ਕਰਨਾ ਪੈਂਦਾ ਹੈ। ਪਰਮਾਤਮਾ ਨੇ ਜਿਸ ਕੰਮ ਲਈ ਜਿਸ ਨੂੰ ਮੁਕਰਰ ਕੀਤਾ ਹੈ, ਉਹ ਉਸ ਨੂੰ ਪੂਰਾ ਕਰਨਾ ਹੀ ਪੈਂਦਾ ਹੈ ।"

"ਕਿੰਨਾ ਨਫ਼ਾ ਹੋਇਆ ?" ਸਵਾਲ ਕਰਨ ਵਿੱਚ ਠਾਕਰ ਨੂੰ ਥੋੜੀ ਝਿਜਕ ਹੋਈ ਤੇ ਸਵਾਲ ਦਾ ਜਵਾਬ ਦੇਣ ਵਿੱਚ ਰਜਬ ਨੂੰ ਉਸ ਤੋਂ ਵੱਧ।

ਰਜਬ ਨੇ ਜਵਾਬ ਦਿੱਤਾ, "ਮਹਾਰਾਜ, ਪੇਟ ਭਰਨ ਲਈ ਕੁਝ ਮਿਲ ਗਿਆ ਹੈ । ਬੱਸ ਥੋੜਾ ਬਹੁਤ।" ਠਾਕਰ ਨੇ ਇਸ ਤੇ ਕੋਈ ਜ਼ਿਦ ਨਾ ਕੀਤੀ।

ਰਜਬ ਥੋੜੀ ਦੇਰ ਬਾਦ ਬੋਲਿਆ, "ਮੂੰਹ ਹਨੇਰੇ ਉਠ ਕੇ ਚਲਾ ਜਾਵਾਂਗਾ। ਤਦ ਤਕ ਮੇਰੀ ਪਤਨੀ ਦੀ ਤਬੀਅਤ ਠੀਕ ਹੋ ਜਾਏਗੀ।"

ਇਸ ਤੋਂ ਬਾਦ ਸਾਰੇ ਦਿਨ ਦੇ ਥੱਕੇ ਹੋਏ ਪਤੀ ਪਤਨੀ ਸੌਂ ਗਏ।

ਕਾਫ਼ੀ ਰਾਤ ਗੁਜ਼ਰ ਜਾਣ ਤੇ ਕੁਝ ਲੋਕਾਂ ਨੇ ਇਸ਼ਾਰੇ ਨਾਲ ਠਾਕਰ ਨੂੰ ਬੁਲਾਇਆ । ਇਕ ਫਟੀ ਹੋਈ ਰਜਾਈ ਲਪੇਟ ਕੇ ਠਾਕਰ ਬਾਹਰ ਨਿਕਲ ਆਇਆ ।

ਆਉਣ ਵਾਲਿਆਂ ਵਿੱਚੋਂ ਇਕ ਨੇ ਬੜੀ ਹੌਲੀ ਜਿਹੀ ਕਿਹਾ, "ਸਭ ਖ਼ਾਲੀ ਹੱਥ ਵਾਪਸ ਆਏ ਹਨ । ਕਲ ਸ਼ਾਮ ਤਕ ਸ਼ਾਇਦ ਕੁਝ ਹੋ ਜਾਏ ।"

ਠਾਕਰ ਨੇ ਕਿਹਾ, "ਅਜ ਜ਼ਰੂਰਤ ਸੀ । ਖ਼ੈਰ ਕਲ ਵੇਖੀ ਜਾਏਗੀ । ਤੁਸੀਂ ਕੋਸ਼ਿਸ਼ ਤਾਂ ਕੀਤੀ ਹੋਵੇਗੀ ।"

"ਹਾਂ !" ਇਕ ਨੇ ਕਿਹਾ, "ਇਕ ਕਸਾਈ ਰੁਪਿਆਂ ਦੀ ਪੋਟਲੀ ਲਏ ਇਸ ਪਾਸੇ ਹੀ ਆਇਆ ਹੈ । ਪਰ ਅਸੀਂ ਥੋੜੀ ਦੇਰ ਨਾਲ ਪਹੁੰਚੇ । ਉਹ ਖਿਸਕ ਗਿਆ ਹੈ । ਕਲ ਵੇਖਾਂਗੇ ਜ਼ਰਾ ਜਲਦੀ ।"

ਠਾਕਰ ਨੇ ਨਫ਼ਰਤ ਨਾਲ ਕਿਹਾ, "ਕਸਾਈ ਦਾ ਪੈਸਾ ਨਹੀਂ ਲਵਾਂਗੇ ।"

"ਕਿਉਂ ?"

"ਭੈੜੀ ਕਮਾਈ ਹੈ ।"

"ਉਸ ਦੇ ਰੁਪਿਆਂ ਤੇ ਕਸਾਈ ਥੋੜ੍ਹਾ ਲਿਖਿਆ ਹੈ ।"

"ਪਰ ਉਸ ਦੇ ਕੰਮ ਨਾਲ ਉਹ ਰੁਪਿਆ ਖ਼ਰਾਬ ਹੋ ਗਿਆ ਹੈ ।"

"ਰੁਪਿਆ ਤਾਂ ਦੂਜਿਆਂ ਦਾ ਹੀ ਹੈ । ਕਸਾਈ ਦੇ ਹੱਥਾਂ ਵਿੱਚ ਆਉਣ ਨਾਲ ਰੁਪਿਆ ਕਸਾਈ ਨਹੀਂ ਹੋ ਗਿਆ ।"

"ਮੇਰਾ ਦਿਲ ਨਹੀਂ ਮੰਨਦਾ, ਉਹ ਰੁਪਿਆ ਭ੍ਰਿਸ਼ਟ ਹੈ ।"

"ਅਸੀਂ ਆਪਣੀ ਤਲਵਾਰ ਨਾਲ ਸ਼ੁਧ ਕਰ ਲਵਾਂਗੇ ।"

ਜ਼ਿਆਦਾ ਬਹਿਸ ਨਾ ਹੋਈ । ਠਾਕਰ ਨੇ ਕੁਝ ਸੋਚ ਕੇ ਆਪਣੇ ਸਾਥੀਆਂ ਨੂੰ ਬਾਹਰੋਂ ਬਾਹਰ ਟਾਲ ਦਿੱਤਾ ।

ਅੰਦਰ ਵੇਖਿਆ ਤਾਂ ਕਸਾਈ ਤੇ ਉਸ ਦੀ ਪਤਨੀ ਦੋਵੇਂ ਸੁੱਤੇ ਹੋਏ ਸਨ। ਠਾਕਰ ਵੀ ਸੌਂ ਗਿਆ।

ਦਿਨ ਚੜ੍ਹਿਆ, ਰਜਬ ਨਾ ਜਾ ਸਕਿਆ। ਉਸ ਦੀ ਪਤਨੀ ਦਾ ਬੁਖ਼ਾਰ ਹਲਕਾ ਹੋ ਗਿਆ ਸੀ, ਪਰ ਉਸ ਦੇ ਸਾਰੇ ਸਰੀਰ ਵਿੱਚ ਦਰਦ ਸੀ ਤੇ ਉਹ ਇਕ ਕਦਮ ਵੀ ਨਹੀਂ ਚਲ ਸਕਦੀ ਸੀ।

ਠਾਕਰ ਉਸ ਨੂੰ ਉਥੇ ਪਿਆ ਵੇਖ ਕੇ ਗੁੱਸੇ ਵਿੱਚ ਆ ਗਿਆ। ਰਜਬ ਨੂੰ ਕਹਿਣ ਲੱਗਾ, "ਮੈਂ ਵੀ ਚੰਗੇ ਮਹਿਮਾਨ ਠਹਿਰਾਏ ਹਨ। ਥੋੜੀ ਦੇਰ ਵਿੱਚ ਪਿੰਡ ਵਾਲੇ ਤੁਹਾਨੂੰ ਮੇਰੀ ਡਿਉਡੀ ਵਿੱਚ ਵੇਖ ਕੇ ਤਰ੍ਹਾਂ ਤਰ੍ਹਾਂ ਦੀਆਂ ਗਲਾਂ ਬਣਾਉਣਗੇ! ਤੁਸੀਂ ਬਾਹਰ ਜਾਓ, ਇਸੇ ਵਕਤ।"

ਰਜਬ ਨੇ ਬੜੀ ਮਿੰਨਤ ਕੀਤੀ, ਪਰ ਠਾਕਰ ਨਾ ਮੰਨਿਆ। ਭਾਵੇਂ ਪਿੰਡ ਦੇ ਲੋਕ ਉਸ ਦਾ ਰੋਹਬ ਮੰਨਦੇ ਸਨ, ਪਰ ਉਨ੍ਹਾਂ ਦੀਆਂ ਗੁੱਝੀਆਂ ਚਾਲਾਂ ਦਾ ਡਰ ਉਸ ਦੇ ਦਿਲ ਤੇ ਸੀ। ਇਸ ਲਈ ਰਜਬ ਪਿੰਡ ਤੋਂ ਬਾਹਰ ਆਪਣੀ ਪਤਨੀ ਨਾਲ ਇਕ ਦਰਖ਼ਤ ਥੱਲੇ ਜਾ ਬੈਠਿਆ ਤੇ ਹਿੰਦੂ ਜਾਤ ਨੂੰ ਦਿਲ ਵਿੱਚ ਕੋਸਣ ਲੱਗਾ।

ਉਸ ਨੂੰ ਉਮੀਦ ਸੀ ਕਿ ਥੋੜੀ ਦੇਰ ਵਿੱਚ ਉਸ ਦੀ ਪਤਨੀ ਦੀ ਤਬੀਅਤ ਇੰਨੀ ਠੀਕ ਹੋ ਜਾਏਗੀ ਕਿ ਉਹ ਪੈਦਲ ਚਲ ਸਕੇਗੀ, ਪਰ ਇਹ ਨਾ ਹੋਇਆ। ਉਸ ਨੇ ਇਕ ਗੱਡੀ ਕਿਰਾਏ ਤੇ ਲੈਣ ਦਾ ਫ਼ੈਸਲਾ ਕੀਤਾ।

ਮੁਸ਼ਕਲ ਨਾਲ ਇਕ ਚੁਮਾਰ ਕਾਫ਼ੀ ਕਰਾਇਆ ਲੈ ਕੇ ਲਲਿਤ ਪੁਰ ਜਾਣ ਲਈ ਤਿਆਰ ਹੋਇਆ। ਇੰਨੇ ਵਿੱਚ ਦੁਪਹਿਰ ਹੋ ਗਈ। ਉਸ ਦੀ ਪਤਨੀ ਨੂੰ ਫ਼ੇਰ ਜ਼ੋਰ ਦਾ ਬੁਖ਼ਾਰ ਹੋ ਗਿਆ। ਉਹ ਠੰਢ ਨਾਲ ਕੰਬ ਰਹੀ ਸੀ, ਰਜਬ ਨੂੰ ਉਸ ਵਕਤ ਜਾਣ ਦੀ ਹਿੰਮਤ ਨਾ ਹੋਈ। ਗੱਡੀ ਵਿੱਚ ਜ਼ਿਆਦਾ ਹਵਾ ਲਗਣ ਦੇ ਡਰ ਕਰ ਕੇ ਉਸ ਨੇ ਉਥੇ ਰੁਕਣਾ ਹੀ ਠੀਕ ਸਮਝਿਆ।

ਘੰਟੇ ਡੇਢ ਘੰਟੇ ਬਾਦ ਉਸ ਦੀ ਕੰਬਣੀ ਰੁਕੀ, ਪਰ ਬੁਖ਼ਾਰ ਬਹੁਤ ਤੇਜ਼ ਹੋ ਗਿਆ ਸੀ। ਰਜਬ ਨੇ ਆਪਣੀ ਪਤਨੀ ਨੂੰ ਗੱਡੀ ਵਿੱਚ ਪਾਇਆ ਤੇ ਕੋਚਵਾਨ ਨੂੰ ਜਲਦੀ ਚਲਣ ਲਈ ਕਿਹਾ।

ਕੋਚਵਾਨ ਬੋਲਿਆ, "ਸਾਰਾ ਦਿਨ ਇਥੇ ਹੀ ਲਾ ਦਿੱਤਾ। ਹੁਣ ਜਲਦੀ ਚਲਣ ਲਈ ਕਹਿ ਰਹੇ ਹੋ।"

ਰਜਬ ਨੇ ਬੜੇ ਆਰਾਮ ਨਾਲ ਉਸ ਨੂੰ ਫੇਰ ਜਲਦੀ ਚਲਣ ਲਈ ਕਿਹਾ। ਉਹ ਕਹਿਣ ਲੱਗਾ, "ਇੰਨੇ ਕਿਰਾਏ ਵਿੱਚ ਨਹੀਂ ਜਾਵਾਂਗਾ। ਆਪਣੇ ਰੁਪਏ ਵਾਪਸ ਲੈ, ਮੈਂ ਤਾਂ ਘਰ ਜਾ ਰਿਹਾ ਹਾਂ।"

ਰਜਬ ਨੂੰ ਗੁੱਸਾ ਆਇਆ। ਉਹ ਕੁਝ ਦੇਰ ਚੁੱਪ ਰਿਹਾ। ਫੇਰ ਕਹਿਣ ਲੱਗਾ, "ਭਰਾਵਾ! ਮੁਸੀਬਤ ਤਾਂ ਸਾਰਿਆਂ ਤੇ ਆਉਂਦੀ ਹੈ। ਮਨੁੱਖ ਮਨੁੱਖ ਨੂੰ ਸਹਾਰਾ ਦੇਂਦਾ ਹੈ, ਜਾਨਵਰ ਤਾਂ ਦੇਂਦੇ ਨਹੀਂ। ਤੇਰੇ ਵੀ ਤਾਂ ਬਾਲ ਬੱਚੇ ਹੋਣਗੇ। ਕੁਝ ਤਰਸ ਕਰ।"

ਕਸਾਈ ਦੀ ਤਰਸ ਵਾਲੀ ਗਲ ਸੁਣ ਕੇ ਕੋਚਵਾਨ ਨੂੰ ਹਾਸਾ ਆ ਗਿਆ।

ਉਸ ਨੂੰ ਟੱਸ ਤੋਂ ਮੱਸ ਨਾ ਹੁੰਦਿਆਂ ਵੇਖ ਰਜਬ ਨੇ ਕੁਝ ਹੋਰ ਪੈਸੇ ਦਿੱਤੇ ਤਾਂ ਉਸ ਨੇ ਗੱਡੀ ਚਲਾਈ।

## ( 3 )

ਪੰਜ ਛੇ ਮੀਲ ਚੱਲਣ ਦੇ ਬਾਦ ਸ਼ਾਮ ਹੋ ਗਈ। ਪਿੰਡ ਕੋਈ ਆਸ ਪਾਸ ਨਹੀਂ ਸੀ। ਰਜਬ ਦੀ ਗੱਡੀ ਹੌਲੀ ਹੌਲੀ ਚਲੀ ਜਾ ਰਹੀ ਸੀ। ਉਸ ਦੀ ਪਤਨੀ ਬੁਖ਼ਾਰ ਵਿੱਚ ਬੇਹੋਸ਼ ਸੀ। ਰਜਬ ਨੇ ਆਪਣੀ ਕਮਰ ਨਾਲ ਬੰਨੇ ਹੋਏ ਰੁਪਏ ਵੇਖੇ ਸਭ ਠੀਕ ਠਾਕ ਸੀ।

ਰਜਬ ਨੂੰ ਖ਼ਿਆਲ ਆਇਆ ਕਿ ਪਤਨੀ ਦੀ ਬੀਮਾਰੀ ਕਰ ਕੇ ਕੁਝ ਰੁਪਏ ਖਰਚ ਹੋ ਗਏ ਹਨ। ਫੇਰ ਖ਼ਿਆਲ ਆਇਆ ਕੋਚਵਾਨ ਦੀ

ਜ਼ਿਦ ਦਾ, ਜਿਸ ਕਰ ਕੇ ਉਸ ਨੂੰ ਕੁਝ ਹੋਰ ਪੈਸੇ ਦੇਣੇ ਪਏ। ਉਸ ਨੂੰ ਕੋਚਵਾਨ ਤੇ ਬੜਾ ਗੁੱਸਾ ਆ ਰਿਹਾ ਸੀ, ਪਰ ਗੁੱਸਾ ਉਤਾਰਨ ਦੀ ਉਸ ਦੀ ਇੱਛਾ ਨਹੀਂ ਸੀ।

ਗਲਾਂ ਕਰ ਕੇ ਰਸਤਾ ਕੱਟਣ ਦੇ ਖ਼ਿਆਲ ਨਾਲ ਉਸ ਨੇ ਗਲ ਸ਼ੁਰੂ ਕੀਤੀ।

"ਪਿੰਡ ਤਾਂ ਇਥੋਂ ਦੂਰ ਹੀ ਹੋਵੇਗਾ।"

"ਬਹੁਤ ਦੂਰ, ਉਥੇ ਹੀ ਠਹਿਰਾਂਗੇ।"

"ਕਿਸ ਦੇ ਘਰ ?"

"ਕਿਸੇ ਦੇ ਘਰ ਵੀ ਨਹੀਂ, ਦਰਖ਼ਤ ਥੱਲੇ, ਕਲ ਸਵੇਰੇ ਲਲਿਤ ਪੁਰ ਚਲਾਂਗੇ।

"ਕਲ ਫੇਰ ਪੈਸੇ ਮੰਗ ਲਈਂ।"

"ਕਿਉਂ ਮੰਗਾਂਗਾ ? ਕਿਰਾਇਆ ਲੈ ਲਿਆ ਹੈ। ਹੁਣ ਕਿਸ ਤਰ੍ਹਾਂ ਮੰਗਾਂਗਾ।"

"ਜਿਵੇਂ ਅਜ ਜ਼ਿਦ ਕਰ ਕੇ ਮੰਗਿਆ ਸੀ ਬੇਟਾ, ਲਲਿਤ ਪੁਰ ਹੁੰਦਾ ਤਾਂ ਤੈਨੂੰ ਦੱਸ ਦੇਂਦਾ।"

"ਕੀ ਦੱਸ ਦੇਂਦੇ ? ਮੁਫ਼ਤ ਵਿੱਚ ਹੀ ਗੱਡੀ ਵਿੱਚ ਬੈਠਣਾ ਚਾਹੁੰਦੇ ਸੀ ?"

"ਕਿਉਂ ਓਏ ! ਰੁਪਏ ਲੈ ਕੇ ਵੀ ਮੁਫ਼ਤ ਵਿੱਚ ਬੈਠਣਾ ਕਹਿੰਦਾ ਹੈਂ ? ਪਤਾ ਈ ਮੇਰਾ ਨਾਂ ਰਜਬ ਹੈ। ਅਗਰ ਰਸਤੇ ਵਿੱਚ ਕੋਈ ਗੜਬੜ ਕਰੇਂਗਾ ਤਾਂ ਛੁਰਾ ਘੋਪ ਕੇ ਉਥੇ ਹੀ ਕਿਧਰੇ ਸੁੱਟ ਦਿਆਂਗਾ ਤੇ ਗੱਡੀ ਲੈ ਕੇ ਲਲਿਤ ਪੁਰ ਚਲਾ ਜਾਵਾਂਗਾ।"

ਰਜਬ ਆਪਣਾ ਗੁੱਸਾ ਦਸਣਾ ਨਹੀਂ ਚਾਹੁੰਦਾ ਸੀ, ਪਰ ਪਤਾ ਨਹੀਂ ਅਚਾਨਕ ਹੀ ਉਸ ਦੇ ਮੂੰਹੋਂ ਇਹ ਨਿਕਲ ਗਿਆ।

ਕੋਚਵਾਨ ਨੇ ਇਧਰ ਉਧਰ ਵੇਖਿਆ। ਹਨੇਰਾ ਹੋ ਗਿਆ ਸੀ। ਚਾਰੇ ਪਾਸੇ ਸੁਨਸਾਨ ਸੀ। ਆਸ ਪਾਸ ਝਾੜੀਆਂ ਸਨ। ਇੰਜ ਲੱਗਦਾ ਸੀ ਕਿ ਉਨ੍ਹਾਂ ਝਾੜੀਆਂ ਵਿੱਚੋਂ ਹੁਣੇ ਕੋਈ ਨਿਕਲਿਆ ਕਿ ਨਿਕਲਿਆ। ਰਜਬ ਦੀ ਗਲ ਸੁਣ ਕੇ ਉਹ ਡਰ ਗਿਆ। ਉਸ ਨੂੰ ਇੰਜ ਲਗਿਆ ਕਿ ਜਿਵੇਂ ਕੋਈ ਉਸ ਦਾ ਗਲਾ ਘੋਟ ਰਿਹਾ ਹੈ।

ਕੋਚਵਾਨ ਚੁਪਚਾਪ ਬਲਦਾਂ ਨੂੰ ਹਿਕਣ ਲੱਗਾ। ਉਸ ਨੇ ਸੋਚਿਆ ਕਿ ਪਿੰਡ ਪਹੁੰਚਦਿਆਂ ਹੀ ਗੱਡੀ ਛੱਡ ਕੇ ਖੜਾ ਹੋ ਜਾਵਾਂਗਾ ਤੇ ਸ਼ੋਰ ਪਾ ਕੇ ਪਿੰਡ ਵਾਲਿਆਂ ਦੀ ਮਦਦ ਨਾਲ ਰਜਬ ਤੋਂ ਪਿਛਾ ਛੁੜਾ ਲਵਾਂਗਾ। ਇਸ ਦੇ ਦਿੱਤੇ ਹੋਏ ਰੁਪਏ ਵੀ ਵਾਪਸ ਕਰ ਦਿਆਂਗਾ, ਪਰ ਅਗੇ ਨਹੀਂ ਜਾਵਾਂਗਾ। ਕਿਧਰੇ ਸਚਮੁਚ ਹੀ ਰਸਤੇ ਵਿੱਚ ਮਾਰ ਛੱਡੇ।

## (4)

ਗੱਡੀ ਥੋੜੀ ਦੂਰ ਹੋਰ ਅਗੇ ਚਲੀ ਹੋਵੇਗੀ ਕਿ ਬਲਦ ਠਿਠਕ ਕੇ ਖੜੇ ਹੋ ਗਏ। ਰਜਬ ਸਾਹਮਣੇ ਨਹੀਂ ਵੇਖ ਰਿਹਾ ਸੀ, ਇਸ ਲਈ ਕੜਕ ਕੇ ਕੋਚਵਾਨ ਨੂੰ ਕਹਿਣ ਲੱਗਾ, "ਕਿਉਂ ਉਏ ਨਾਲਾਇਕ, ਸੌਂ ਗਿਆ ਏਂ ?"

ਉਸ ਤੋਂ ਵੀ ਜ਼ਿਆਦਾ ਕੜਕ ਕੇ ਸਾਹਮਣੇ ਖੜਿਆਂ ਵਿੱਚੋਂ ਇਕ ਆਦਮੀ ਨੇ ਕਿਹਾ, "ਖ਼ਬਰਦਾਰ ਜੇ ਅਗੇ ਵਧਿਆ ਤੇ।"

ਰਜਬ ਨੇ ਸਾਹਮਣੇ ਵੇਖਿਆ ਕਿ ਚਾਰ ਪੰਜ ਆਦਮੀ ਵਡੀਆਂ ਵਡੀਆਂ ਲਾਠੀਆਂ ਲੈ ਕੇ ਪਤਾ ਨਹੀਂ ਕਿਧਰੋਂ ਆ ਗਏ ਸਨ। ਉਨ੍ਹਾਂ ਵਿੱਚੋਂ ਫੌਰਨ ਇਕ ਨੇ ਬਲਦਾਂ ਦੀ ਪੰਜਾਲੀ ਤੇ ਇਕ ਲਾਠੀ ਮਾਰੀ ਤੇ ਦੂਜੇ ਦੋ ਸੱਜੇ ਖੱਬੇ ਆ ਕੇ ਰਜਬ ਤੇ ਹਮਲਾ ਕਰਨ ਲਈ ਤਿਆਰ ਹੋ ਗਏ।

"ਇਹ ਕੌਣ ਹੈ ?" ਇਕ ਨੇ ਪੁਛਿਆ।

ਕੋਚਵਾਨ ਗੱਡੀ ਛੱਡ ਕੇ ਥੱਲੇ ਖੜਾ ਹੋ ਗਿਆ। ਕਹਿਣ ਲੱਗਾ,

"ਮਾਲਕ ! ਮੈਂ ਤਾਂ ਕੋਚਵਾਨ ਹਾਂ। ਮੇਰਾ ਇਨ੍ਹਾਂ ਨਾਲ ਕੋਈ ਵਾਸਤਾ ਨਹੀਂ।"

ਕੋਚਵਾਨ ਘਬਰਾ ਗਿਆ ਸੀ। ਉਹ ਅਗੇ ਕੁਝ ਨਾ ਬੋਲ ਸਕਿਆ।

ਰਜਬ ਨੇ ਕਮਰ ਨਾਲ ਬੰਨ੍ਹੀ ਰੁਪਿਆਂ ਦੀ ਪੋਟਲੀ ਨੂੰ ਇਕ ਹੱਥ ਨਾਲ ਸੰਭਾਲਦੇ ਹੋਏ ਬੜੀ ਹਲੀਮੀ ਨਾਲ ਕਿਹਾ, "ਮੈਂ ਬਹੁਤ ਹੀ ਗਰੀਬ ਆਦਮੀ ਹਾਂ। ਮੇਰੇ ਕੋਲ ਕੁਝ ਨਹੀਂ ਹੈ। ਮੇਰੀ ਪਤਨੀ ਗੱਡੀ ਵਿੱਚ ਬੀਮਾਰ ਪਈ ਹੈ। ਮੈਨੂੰ ਜਾਣ ਦਿਓ।"

ਉਨ੍ਹਾਂ ਵਿੱਚੋਂ ਇਕ ਆਦਮੀ ਨੇ ਰਜਬ ਦੇ ਸਿਰ ਤੇ ਲਾਠੀ ਮਾਰਨੀ ਚਾਹੀ। ਕੋਚਵਾਨ ਖਿਸਕਣਾ ਚਾਹੁੰਦਾ ਸੀ ਕਿ ਦੂਜੇ ਨੇ ਉਸ ਨੂੰ ਫੜ ਲਿਆ।

ਹੁਣ ਉਸ ਨੇ ਮੂੰਹ ਖੋਲ੍ਹਿਆ। ਕਹਿਣ ਲੱਗਾ, "ਮਹਾਰਾਜ, ਮੈਨੂੰ ਛੱਡ ਦਿਓ। ਮੈਂ ਤਾਂ ਕਿਰਾਏ ਦੀ ਗੱਡੀ ਲੈ ਕੇ ਜਾ ਰਿਹਾ ਹਾਂ। ਜੇਬ ਵਿੱਚ ਖਾਣ ਲਈ ਸਿਰਫ਼ ਤਿੰਨ ਚਾਰ ਆਨੇ ਦੇ ਪੈਸੇ ਹੀ ਹਨ।"

"ਤੇ ਇਹ ਕੌਣ ਹੈ ?" ਉਨ੍ਹਾਂ ਵਿੱਚੋਂ ਇਕ ਨੇ ਪੁਛਿਆ।

ਕੋਚਵਾਨ ਨੇ ਫੌਰਨ ਜਵਾਬ ਦਿੱਤਾ, "ਲਲਿਤ ਪੁਰ ਦਾ ਕਸਾਈ।"

ਰਜਬ ਦੇ ਸਿਰ ਵਲ ਜੋ ਲਾਠੀ ਵਧਾਈ ਗਈ ਸੀ, ਉਹ ਉਥੇ ਹੀ ਰਹਿ ਗਈ। ਲਾਠੀ ਵਾਲੇ ਦੇ ਮੂੰਹੋਂ ਨਿਕਲਿਆ, "ਤੂੰ ਕਸਾਈ ਹੈਂ ? ਸੱਚ ਦਸੀਂ ?"

"ਹਾਂ ਮਹਾਰਾਜ !" ਰਜਬ ਨੇ ਹਿੰਮਤ ਕਰਕੇ ਜਵਾਬ ਦਿੱਤਾ, "ਮੈਂ ਬੜਾ ਗ਼ਰੀਬ ਹਾਂ। ਹੱਥ ਜੋੜਦਾ ਹਾਂ, ਮੈਨੂੰ ਨਾ ਸਤਾਓ। ਮੇਰੀ ਪਤਨੀ ਬੜੀ ਬੀਮਾਰ ਹੈ।"

ਔਰਤ ਹਾਏ ਹਾਏ ਕਰ ਰਹੀ ਸੀ।

ਲਾਠੀ ਵਾਲੇ ਉਸ ਆਦਮੀ ਨੇ ਆਪਣੇ ਇਕ ਸਾਥੀ ਦੇ ਕੰਨ ਵਿੱਚ

ਕਿਹਾ, "ਇਸ ਦਾ ਨਾਂ ਰਜਬ ਹੈ। ਛੱਡੋ, ਚਲੀਏ ਇਥੋਂ।"

ਉਸ ਨੇ ਨਾ ਮੰਨੀ। ਕਹਿਣ ਲੱਗਾ, ਇਸ ਦਾ ਸਿਰ ਚਕਨਾਚੂਰ ਕਰੋ, ਦਾਦਾ! ਅਸੀਂ ਕਸਾਈ ਕਸੂਈ ਕੁਝ ਨਹੀਂ ਜਾਣਦੇ।"

"ਛੱਡਣਾ ਹੀ ਪਵੇਗਾ।" ਉਸ ਨੇ ਕਿਹਾ, "ਇਸ ਤੇ ਹੱਥ ਨਹੀਂ ਚੁਕਾਂਗੇ ਤੇ ਨਾ ਇਸ ਦੇ ਪੈਸੇ ਨੂੰ ਹੱਥ ਲਾਵਾਂਗੇ।"

ਦੂਜਾ ਬੋਲਿਆ, "ਕੀ ਕਸਾਈ ਹੋਣ ਦੇ ਡਰ ਤੋਂ? ਦਾਦਾ ਅਜ ਤੇਰੀ ਅਕਲ ਤੇ ਪੜਦਾ ਪੈ ਗਿਆ ਹੈ।" ਤੇ ਉਹ ਫੌਰਨ ਲਾਠੀ ਲੈ ਕੇ ਗੱਡੀ ਤੇ ਚੜ੍ਹ ਗਿਆ। ਲਾਠੀ ਦਾ ਇਕ ਸਿਰਾ ਰਜਬ ਦੀ ਛਾਤੀ ਤੇ ਅੜਾ ਕੇ ਉਸ ਨੇ ਉਸ ਨੂੰ ਫੌਰਨ ਪੈਸਾ ਕੱਢਣ ਲਈ ਹੁਕਮ ਦਿੱਤਾ। ਥੱਲੇ ਖੜੇ ਆਦਮੀ ਨੇ ਥੋੜਾ ਤੇਜ਼ ਹੋ ਕੇ ਕਿਹਾ, "ਥੱਲੇ ਆ ਜਾ। ਉਸ ਨੂੰ ਕੁਝ ਨਾ ਕਹੀਂ। ਉਸ ਦੀ ਪਤਨੀ ਬੀਮਾਰ ਹੈ।"

"ਹੋਵੇ, ਮੈਨੂੰ ਕੀ," ਗੱਡੀ ਤੇ ਚੜ੍ਹੇ ਲਾਠੀ ਵਾਲੇ ਨੇ ਕਿਹਾ।

ਥੱਲੇ ਖੜੇ ਉਸ ਆਦਮੀ ਨੇ ਕਿਹਾ, "ਖ਼ਬਰਦਾਰ, ਜੋ ਉਸ ਨੂੰ ਹੱਥ ਲਾਇਆ। ਥੱਲੇ ਉਤਰ ਨਹੀਂ ਤਾਂ ਤੇਰਾ ਸਿਰ ਚਕਨਾਚੂਰ ਕਰ ਦਿਆਂਗਾ। ਇਹ ਮੇਰੀ ਸ਼ਰਨ ਆਇਆ ਸੀ।"

ਗੱਡੀ ਵਿੱਚ ਚੜ੍ਹਿਆ ਲਾਠੀ ਵਾਲਾ ਭੈੜਾ ਜਿਹਾ ਮੂੰਹ ਬਣਾ ਕੇ ਥੱਲੇ ਉਤਰ ਆਇਆ।

ਥੱਲੇ ਖੜੇ ਆਦਮੀ ਨੇ ਕਿਹਾ, "ਸਭ ਲੋਕ ਆਪਣੇ ਆਪਣੇ ਘਰ ਜਾਓ। ਰਾਹ ਜਾਂਦਿਆਂ ਨੂੰ ਤੰਗ ਕਿਉਂ ਕਰਦੇ ਹੋ?" ਫੇਰ ਕੋਚਵਾਨ ਨੂੰ ਕਹਿਣ ਲੱਗਾ, "ਜਾ ਓਇ, ਗੱਡੀ ਹਿੱਕ ਕੇ ਲੈ ਜਾ। ਟਿਕਾਣੇ ਤੇ ਪਹੁੰਚਾ ਕੇ ਵਾਪਸ ਆਈਂ। ਨਹੀਂ ਤਾਂ ਆਪਣੀ ਖ਼ੈਰ ਨਾ ਸਮਝੀਂ। ਤੇ ਤੁਹਾਡੇ ਦੋਹਾਂ ਵਿੱਚੋਂ ਜੇ ਕਿਸੇ ਨੇ ਵੀ ਇਸ ਗਲ ਦੀ ਚਰਚਾ ਕੀਤੀ ਤਾਂ ਤੁਹਾਨੂੰ ਅੱਗ ਵਿੱਚ ਸਾੜ ਕੇ ਸੁਆਹ ਕਰ ਦਿਆਂਗਾ।"

ਕੋਚਵਾਨ ਗੱਡੀ ਲੈ ਕੇ ਚਲਾ ਗਿਆ । ਉਨ੍ਹਾਂ ਵਿੱਚੋਂ ਜੋ ਆਦਮੀ ਗੱਡੀ ਤੇ ਚੜ੍ਹ ਕੇ ਰਜਬ ਦੇ ਸਿਰ ਤੇ ਲਾਠੀ ਤਾਨ ਕੇ ਖੜ੍ਹਾ ਸੀ, ਖਿੱਝ ਕੇ ਬੋਲਿਆ, "ਦਾਦਾ, ਅਗੋਂ ਤੋਂ ਤੁਹਾਡੇ ਨਾਲ ਨਹੀਂ ਆਵਾਂਗਾ।"

ਦਾਦਾ ਨੇ ਕਿਹਾ, "ਨਾ ਆਉਣਾ । ਮੈਂ ਇਕੱਲਾ ਹੀ ਬਹੁਤ ਕੁਝ ਕਰ ਸਕਦਾ ਹਾਂ । ਪਰ ਬੁੰਦੇਲਾ ਸ਼ਰਨਾਗਤ ਨਾਲ ਘਾਤ ਨਹੀਂ ਕਰਦਾ । ਇਸ ਗਲ ਨੂੰ ਪਲੇ ਬੰਨ੍ਹ ਲਓ ।"

## ਅਭਿਆਸ

I. ਦੱਸੋ ਭਲਾ ;—

1. ਰਜਬ ਕੌਣ ਸੀ ਤੇ ਰਾਤ ਨੂੰ ਉਹ ਕਿਸ ਦੇ ਘਰ ਠਹਿਰਿਆ ?
2. ਗੱਡੀਵਾਨ ਵਾਪਸ ਕਿਉਂ ਜਾਣਾ ਚਾਹੁੰਦਾ ਸੀ ?
3. ਕੋਚਵਾਨ ਰਜਬ ਦੀ ਗਲ ਕਿਉਂ ਮੰਨ ਗਿਆ ?
4. ਰਸਤੇ ਵਿੱਚ ਉਸ ਨੂੰ ਕੌਣ ਮਿਲੇ ਤੇ ਉਨ੍ਹਾਂ ਨੇ ਰਜਬ ਨੂੰ ਕੀ ਕਿਹਾ ?
5. ਦਾਦਾ ਨੇ ਰਜਬ ਨੂੰ ਕਿਉਂ ਛੱਡ ਦਿੱਤਾ ?

II. ਵਾਕ ਬਣਾਓ :—

ਰੋਜ਼ਗਾਰ, ਬੀਆਬਾਨ, ਪੇਸ਼ਗੀ, ਦਿੱਕਤ, ਕਠੋਰਤਾ, ਬਸੇਰਾ, ਪੇਸ਼ਾ, ਮੁਕਰਰ, ਨਫ਼ਾ, ਬਹਿਸ, ਸੁਨਸਾਨ, ਹਲੀਮੀ, ਕੋਚਵਾਨ, ਚਰਚਾ, ਘਾਤ ।

III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

IV. "ਨਾ ਆਉਣਾ, ਮੈਂ ਇਕੱਲਾ ਹੀ ਬਹੁਤ ਕੁਝ ਕਰ ਸਕਦਾ ਹਾਂ । ਪਰ ਬੁੰਦੇਲਾ ਸ਼ਰਨਾਗਤ ਨਾਲ ਘਾਤ ਨਹੀਂ ਕਰਦਾ, ਇਸ ਗਲ ਨੂੰ ਪੱਲੇ ਬੰਨ੍ਹ ਲਓ ।" ਇਹ ਸ਼ਬਦ ਕਿਸ ਨੇ ਕਹੇ ਤੇ ਇਸ ਤੋਂ ਉਸ ਦੇ ਚਰਿਤਰ ਬਾਰੇ ਤੁਹਾਨੂੰ ਕੀ ਪਤਾ ਲੱਗਦਾ ਹੈ ?

V. 1. ਇਨ੍ਹਾਂ ਸ਼ਬਦਾਂ ਦੇ ਜੋੜ ਸ਼ੁਧ ਕਰੋ :—

ਪੁਤ੍ਰ, ਪ੍ਰਸ਼ਾਦ, ਜੰਗ, ਗਯਾਨੀ, ਬੋਹਤ ।

2. ਇਨ੍ਹਾਂ ਮੁਹਾਵਰਿਆਂ ਦੇ ਅਰਥ ਦਸ ਕੇ ਵਾਕਾਂ ਵਿੱਚ ਵਰਤੋ:—

ਕੀਤੇ ਤੇ ਪਾਣੀ ਫੇਰਨਾ, ਡੰਕਾ ਵਜਾਣਾ, ਅੱਖਾਂ ਦਿਖਾਣਾ, ਕੰਨ ਖੜੇ ਕਰਨਾ, ਨੀਂਦ ਉਡ ਜਾਣਾ ।

# ਸਿੰਧੂ ਘਾਟੀ ਦੀ ਸਭਿਅਤਾ

ਅਜ ਕਲ ਸਿੰਧੂ ਦਾ ਇਹ ਇਲਾਕਾ ਉਜਾੜ ਤੇ ਰੇਗਿਸਤਾਨ ਹੈ, ਪਰ ਉਸ ਜ਼ਮਾਨੇ ਵਿੱਚ ਉਥੇ ਰੇਗਿਸਤਾਨ ਨਹੀਂ ਸੀ । ਇਹ ਘਾਟੀ ਹਰੀ ਭਰੀ, ਜੰਗਲਾਂ, ਨਦੀਆਂ ਤੇ ਹਰੇ ਭਰੇ ਮੈਦਾਨਾਂ ਨਾਲ ਭਰਪੂਰ ਸੀ। ਇਥੇ ਜਿਹੜੇ ਹਾਥੀ, ਗੈਂਡੇ, ਬਘਿਆੜ, ਰਿੱਛ ਆਦਿ ਦੂਜੇ ਜਾਨਵਰਾਂ ਦੇ ਪਿੰਜਰ ਮਿਲੇ ਹਨ, ਉਸ ਤੋਂ ਸਹਿਜ ਹੀ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ। ਇਤਿਹਾਸ ਵੀ ਇਸ ਗਲ ਦੀ ਗਵਾਹੀ ਦੇਂਦਾ ਹੈ, ਕਿਉਂਕਿ ਈਸਾ ਤੋਂ ਪਹਿਲਾਂ ਤੀਜੀ ਸਦੀ ਵਿੱਚ ਜਦੋਂ ਸਿਕੰਦਰ ਨੇ ਸਿੰਧ ਪਾਰ ਕਰ ਕੇ ਹਿੰਦੁਸਤਾਨ ਤੇ ਹਮਲਾ ਕੀਤਾ ਸੀ, ਤਦ ਵੀ ਸਿੰਧੂ ਦਾ ਬਹੁਤ ਸਾਰਾ ਇਲਾਕਾ ਹਰਾ ਭਰਾ ਸੀ ।

ਸਿੰਧੂ ਘਾਟੀ ਦੇ ਵਸਨੀਕ ਜੌਂ, ਕਣਕ ਤੇ ਖਜੂਰ ਦੀ ਪੈਦਾਵਾਰ ਕਰਦੇ ਤੇ ਆਮ ਤੌਰ ਤੇ ਉਹ ਹੀ ਅਨਾਜ ਖਾਂਦੇ ਵੀ ਸਨ। ਗਾਂ, ਮੱਝ, ਕੁੱਤਾ, ਹਾਥੀ, ਊਠ, ਬਕਰੀ ਤੇ ਸੂਰ ਵੀ ਪਾਲਦੇ ਸਨ। ਕਪੜਾ ਬੁਨਣਾ ਤੇ ਸੂਤਰ ਕੱਤਣਾ ਵੀ ਜਾਣਦੇ ਸਨ। ਕਮਰ ਤੋਂ ਥੱਲੇ ਦੇ ਹਿੱਸੇ ਨੂੰ ਚੰਗੀ ਤਰ੍ਹਾਂ ਢੱਕ ਕੇ ਰਖਦੇ ਸਨ। ਚਿਤਰੇ, ਗੈਂਡੇ ਤੇ ਜੰਗਲੀ ਸੂਰਾਂ ਦਾ ਸ਼ਿਕਾਰ ਕਰਦੇ ਸਨ। ਉਹ ਭਾਰੀ ਗਿਣਤੀ ਵਿੱਚ ਜਾਨਵਰ ਪਾਲਦੇ ਸਨ। ਇਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਉਨ੍ਹਾਂ ਕੋਲ ਪਾਣੀ ਤੇ ਚਾਰੇ ਦੀ ਕਮੀ ਨਹੀਂ ਸੀ। ਉਹ ਲੋਕ ਨ੍ਹਾਉਣ ਤੇ ਸ਼ਿੰਗਾਰ ਕਰਨ ਦੇ ਬੜੇ ਸ਼ੌਕੀਨ ਸਨ। ਅਕਸਰ ਮਿਲ ਜੁਲ ਕੇ ਮੇਲੇ ਉਤਸਵ ਮਨਾਉਂਦੇ ਸਨ।

ਬੱਚੇ ਮਿੱਟੀ ਦੇ ਖਿਡੌਣਿਆਂ ਨਾਲ ਖੇਡਦੇ ਸਨ, ਜਿਹੜੇ ਭਾਰੀ ਗਿਣਤੀ ਵਿੱਚ ਉਥੇ ਮਿਲੇ ਹਨ। ਇਨ੍ਹਾਂ ਖਿਡੌਣਿਆਂ ਵਿੱਚ ਮਿੱਟੀ ਦੀਆਂ ਗੱਡੀਆਂ, ਜਿਨ੍ਹਾਂ ਵਿੱਚ ਬਾਂਦ ਜੁੱਤੇ ਹੋਏ ਹਨ, ਬਹੁਤ ਮਿਲੀਆਂ ਹਨ।

ਕੁਝ ਖਿਡੌਣੇ ਐਸੇ ਵੀ ਮਿਲੇ ਹਨ, ਜਿਨ੍ਹਾਂ ਦਾ ਸਿਰ ਹਿਲਦਾ ਹੈ, ਜਾਂ ਪੈਰ ਵਖਰੇ ਹਨ । ਇਨ੍ਹਾਂ ਖਿਡੌਣਿਆਂ ਵਿੱਚ ਜ਼ਿਆਦਾਤਰ ਦੇ ਥੱਲੇ ਪਹੀਏ ਲਗੇ ਹਨ। ਲੋਕ ਪਾਸਾ ਜਾਂ ਚੌਸਰ ਖੇਡਦੇ ਸਨ। ਇਹ ਪਾਸੇ ਚੌਕੋਰ ਮਿੱਟੀ ਤੇ ਪੱਥਰ ਦੇ ਭਾਰੀ ਗਿਣਤੀ ਵਿੱਚ ਮੋਹਨਜੋਦੜੋ ਤੇ ਹੜੱਪਾ ਵਿੱਚ ਮਿਲੇ ਹਨ। ਕੁਝ ਪਾਸੇ ਹਾਥੀ ਦੰਦ ਦੇ ਵੀ ਹਨ। ਪਾਸਿਆਂ ਤੇ ਗਿਣਤੀ ਲਿਖੀ ਹੋਈ ਹੈ।



ਨਾਚ ਗਾਣੇ ਨੂੰ ਵੀ ਇਹ ਮਹੱਤਵ ਦੇਂਦੇ ਸਨ । ਨੱਚਣ ਵਾਲੀਆਂ ਦੀਆਂ ਮੂਰਤੀਆਂ ਮਿਲੀਆਂ ਹਨ। ਤਬਲੇ ਤੇ ਢੋਲ ਦੀਆਂ ਵੀ ਖੁਦੀਆਂ ਹੋਈਆਂ ਤਸਵੀਰਾਂ ਮਿਲੀਆਂ ਹਨ। ਤੀਰ ਕਮਾਨ ਨਾਲ ਬਾਰਾਸਿੰਗੇ ਦਾ ਸ਼ਿਕਾਰ ਹੁੰਦਾ ਸੀ। ਸ਼ੇਰ ਦੇ ਸ਼ਿਕਾਰ ਤੇ ਤਿੱਤਰ ਬਟੇਰਿਆਂ ਦੀ ਲੜਾਈ ਕਰਾਉਣ ਦੇ ਇਹ ਲੋਕ ਬੜੇ ਸ਼ੌਕੀਨ ਸਨ। ਆਦਮੀ ਜ਼ਿਆਦਾਤਰ ਦਾੜ੍ਹੀ ਰਖਦੇ ਸਨ, ਪਰ ਉਪਰ ਦੇ ਹੋਂਠਾਂ ਨੂੰ ਸਾਫ਼ ਰਖਦੇ ਸਨ। ਮੋਹਨਜੋਦੜੋ ਤੇ ਹੜੱਪਾ ਤੋਂ ਮੂਰਤੀਆਂ ਤੇ ਗਹਿਣੇ, ਕਾਂਸੀ ਤੇ ਮਿੱਟੀ ਦੇ ਜੋ ਬਹੁਤ ਸਾਰੇ ਨਮੂਨੇ ਮਿਲੇ ਹਨ, ਉਨ੍ਹਾਂ ਨੂੰ ਵੇਖ ਕੇ ਇਹ ਨਿਸ਼ਚਿਤ ਰੂਪ ਵਿੱਚ ਕਿਹਾ ਜਾ

ਸਕਦਾ ਹੈ ਕਿ ਕਾਰੀਗਰੀ ਤੇ ਕਲਾ ਵਿੱਚ ਉਹ ਆਪਣੇ ਜ਼ਮਾਨੇ ਦੀਆਂ ਸਾਰੀਆਂ ਜਾਤੀਆਂ ਤੋਂ ਅੱਗੇ ਸਨ।

ਕੱਤਣਾ ਤੇ ਬੁਨ੍ਹਣਾ, ਮਿੱਟੀ ਦੇ ਬਰਤਨਾਂ ਤੇ ਪਾਲਸ਼ ਕਰਨਾ ਤੇ ਦੂਰ ਦੇਸਾਂ ਨਾਲ ਵਪਾਰ ਸੰਬੰਧ ਕਾਇਮ ਕਰਨਾ ਉਹ ਚੰਗੀ ਤਰ੍ਹਾਂ ਜਾਣਦੇ ਸਨ ਤੇ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਉਹ ਇਨ੍ਹਾਂ ਕੰਮਾਂ ਵਿੱਚ ਸੰਸਾਰ ਦੀਆਂ ਉਸ ਵਕਤ ਦੀਆਂ ਸਾਰੀਆਂ ਸਭਿਅ ਜਾਤੀਆਂ ਤੋਂ ਸਭ ਤੋਂ ਜ਼ਿਆਦਾ ਸਭਿਅ ਸਨ। ਸੋਨਾ, ਚਾਂਦੀ, ਹੀਰੇ, ਜਵਾਹਰਾਤ ਦੇ ਗਹਿਣੇ, ਆਦਮੀ ਤੇ ਔਰਤਾਂ ਦੋਵੇਂ ਪਾਂਦੇ ਸਨ। ਜਾਨਵਰਾਂ ਦੇ ਜ਼ਿਆਦਾ ਹੋਣ ਤੋਂ ਇਹ ਗਲ ਸਾਬਤ ਹੋ ਜਾਂਦੀ ਹੈ ਕਿ ਉਥੇ ਜੰਗਲ ਬਹੁਤ ਸਨ ਤੇ ਪਾਣੀ ਦੀ ਵੀ ਕਮੀ ਨਹੀਂ ਸੀ। ਮੁਹਰਾਂ ਤੇ ਗਹਿਣਿਆਂ ਤੋਂ ਇਹ ਪਤਾ ਲਗਦਾ ਹੈ ਕਿ ਉਨ੍ਹਾਂ ਦੀ ਕਾਰੀਗਰੀ ਵੀ ਉੱਚੇ ਦਰਜੇ ਦੀ ਸੀ। ਉਨ੍ਹਾਂ ਨੇ ਪੱਥਰ ਤੇ ਜਸਤੇ ਤੋਂ ਆਦਮੀ ਦੀਆਂ ਸ਼ਕਲਾਂ ਬਣਾਈਆਂ।

ਮਿੱਟੀ ਦੇ ਬਰਤਨ ਬਨਾਉਣ ਦੀ ਕਲਾ ਵਿੱਚ ਇਥੇ ਲੋਕ ਬੜੇ ਮਾਹਿਰ ਸਨ। ਮੋਹਨਜੋਦੜੋ ਤੇ ਹੜੱਪਾ ਵਿੱਚ ਜਿਹੜੇ ਟੁੱਟੇ ਹੋਏ ਬਰਤਨ ਮਿਲੇ ਹਨ, ਉਹ ਘੁਮਿਆਰ ਦੇ ਚਾਕ ਤੇ ਬਣਾਏ ਹੋਏ ਹਨ ਤੇ ਉਨ੍ਹਾਂ ਤੇ ਤਸਵੀਰਾਂ ਤੇ ਦੂਜੀਆਂ ਸ਼ਕਲਾਂ ਬਣਾਈਆਂ ਗਈਆਂ ਹਨ। ਘੁਮਿਆਰ ਪਹਿਲਾਂ ਚਾਕ ਤੇ ਪਾਲਸ਼ ਕਰਦੇ ਸਨ। ਫੇਰ ਉਨ੍ਹਾਂ ਤੇ ਚਿਤਰਕਾਰੀ ਕੀਤੀ ਜਾਂਦੀ ਸੀ। ਆਖ਼ਰ ਉਨ੍ਹਾਂ ਨੂੰ ਉਥੇ ਹੀ ਪਕਾਇਆ ਜਾਂਦਾ ਸੀ। ਇਹ ਬਰਤਨ ਖ਼ੂਬਸੂਰਤ ਤੇ ਮਜ਼ਬੂਤ ਵੀ ਸਨ।

ਇਹ ਲੋਕ ਧਾਤ ਦੇ ਬਰਤਨ ਤੇ ਔਜ਼ਾਰ ਬੜੇ ਚੰਗੇ ਢੰਗ ਨਾਲ ਬਣਾ ਲੈਂਦੇ ਸਨ। ਧਾਤ ਵਿੱਚ ਜ਼ਿਆਦਾਤਰ ਤਾਂਬਾ ਹੀ ਹੁੰਦਾ ਸੀ, ਹਾਲਾਂਕਿ ਚਾਂਦੀ, ਕਾਂਸੀ ਤੇ ਸਿੱਕੇ ਦਾ ਇਸਤੇਮਾਲ ਵੀ ਹੁੰਦਾ ਸੀ। ਹੜੱਪਾ ਦੀ ਖ਼ੁਦਾਈ ਵਿੱਚ ਚਾਂਦੀ ਦੇ ਬਰਤਨ ਮਿਲੇ ਹਨ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਅਮੀਰ ਲੋਕ ਚਾਂਦੀ ਦੇ ਬਰਤਨਾਂ ਦਾ ਇਸਤੇਮਾਲ ਕਰਦੇ ਸਨ। ਤਾਂਬੇ ਤੇ ਕਾਂਸੀ ਦੇ

ਬਰਤਨ ਭਾਰੀ ਗਿਣਤੀ ਵਿੱਚ ਮਿਲੇ ਹਨ, ਜਿਨ੍ਹਾਂ ਦੀ ਬਨਾਵਟ ਬੜੀ ਸੁੰਦਰ ਤੇ ਕਲਾਪੂਰਨ ਹੈ।

ਤਾਂਬੇ ਦਾ ਪਰਯੋਗ ਜ਼ਿਆਦਾਤਰ ਔਜ਼ਾਰਾਂ ਲਈ ਹੀ ਕੀਤਾ ਗਿਆ ਹੈ। ਇਥੇ ਤਾਂਬੇ ਦਾ ਕੁਹਾੜਾ ਮਿਲਿਆ ਹੈ, ਜਿਸ ਦੀ ਲੰਬਾਈ ਯਾਰਾਂ ਇੰਚ ਹੈ ਤੇ ਵਜ਼ਨ ਦੋ ਸੇਰ ਦੇ ਕਰੀਬ। ਲਕੜੀ ਦਾ ਹੱਥਾ ਪਾਣ ਲਈ ਸੁਰਾਖ਼ ਵੀ ਹੈ। ਇਸ ਦੀ ਸ਼ਕਲ ਠੀਕ ਉਸ ਤਰ੍ਹਾਂ ਹੈ, ਜਿਹੋ ਜਿਹੀ ਅਜ ਕਲ ਹਿੰਦੁਸਤਾਨ ਵਿੱਚ ਕੁਹਾੜਿਆਂ ਦੀ ਹੈ। ਇਸੇ ਤਰ੍ਹਾਂ ਤਾਂਬੇ ਦੀ ਇਕ ਆਰੀ ਵੀ ਮਿਲੀ ਹੈ, ਜਿਸ ਦਾ ਹੱਥਾ ਲਕੜੀ ਦਾ ਹੈ। ਇਸ ਆਰੀ ਵਿੱਚ ਦੰਦੇ ਬਣੇ ਹਨ ਤੇ ਇਸ ਦੀ ਲੰਬਾਈ $11\frac{1}{2}$ ਇੰਚ ਹੈ। ਇਹ ਇਕ ਮਹੱਤਵਪੂਰਨ ਗਲ ਹੈ ਕਿ ਸਿੰਧ ਘਾਟੀ ਦੇ ਵਸਨੀਕ ਅਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਵੀ ਆਰੀ ਦਾ ਇਸਤੇਮਾਲ ਕਰਦੇ ਸਨ, ਜਦ ਕਿ ਯੂਰਪੀ ਸਭਿਅਤਾ ਵਿੱਚ ਰੋਮਨ ਯੁਗ ਤੋਂ ਪਹਿਲਾਂ ਆਰੀ ਨੂੰ ਲੋਕ ਜਾਣਦੇ ਵੀ ਨਹੀਂ ਸਨ।

ਹਥਿਆਰ ਵੀ ਤਾਂਬੇ ਜਾਂ ਕਾਂਸੀ ਦੇ ਮਿਲੇ ਹਨ। ਇਹ ਹਥਿਆਰ ਲੜਾਈ ਤੇ ਸ਼ਿਕਾਰ ਲਈ ਕੰਮ ਆਉਂਦੇ ਹੋਣਗੇ। ਪੱਥਰ ਕੱਟਣ ਦੀਆਂ ਛੈਣੀਆਂ ਬਹੁਤ ਮਿਲੀਆਂ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਪੱਥਰ ਕੱਟਣ ਦੀ ਕਾਰੀਗਰੀ ਵੀ ਇਸ ਜ਼ਮਾਨੇ ਵਿੱਚ ਚੋਟੀ ਤੇ ਸੀ। ਮੱਛੀ ਫੜਨ ਦੇ ਕਾਂਸੀ ਦੇ ਕੰਢੇ ਤੇ ਕਾਂਸੇ ਦੀਆਂ ਕਈ ਮੂਰਤਾਂ ਮਿਲੀਆਂ ਹਨ।

ਆਰੀ ਦੀ ਹੋਂਦ ਤੋਂ ਇਹ ਪਤਾ ਲੱਗਦਾ ਹੈ ਕਿ ਇਥੇ ਤਰਖਾਣਾ ਕੰਮ ਵੀ ਬਹੁਤ ਚੰਗਾ ਹੁੰਦਾ ਸੀ ਤੇ ਲਕੜੀ ਨੂੰ ਕੱਟ ਚੀਰ ਕੇ ਉਸ ਦਾ ਇਮਾਰਤਾਂ ਤੇ ਦੂਜੀਆਂ ਥਾਂਵਾਂ ਤੇ ਇਸਤੇਮਾਲ ਹੁੰਦਾ ਸੀ।

ਮੋਹਨਜੋਦੜੋ ਤੇ ਹੜੱਪਾ ਵਿੱਚ ਮਿਲੀਆਂ ਮੂਰਤੀਆਂ ਤੇ ਮੋਹਰਾਂ ਉਸ ਜ਼ਮਾਨੇ ਦੇ ਧਰਮ ਵਲ ਵੀ ਕੁਝ ਇਸ਼ਾਰਾ ਕਰਦੀਆਂ ਹਨ। ਇਕ ਪੱਥਰ ਦੀ ਮੂਰਤੀ ਮਿਲੀ ਹੈ ਜੋ ਸਿਰਫ਼ 7 ਇੰਚ ਉੱਚੀ ਹੈ ਤੇ ਉਹ ਕਮਰ ਤੋਂ

ਥਲਿਓਂ ਟੁੱਟੀ ਹੋਈ ਹੈ। ਉਸ ਆਦਮੀ ਵਾਲੀ ਸ਼ਕਲ ਦੀ ਮੂਰਤੀ ਨੂੰ ਐਸਾ ਚੋਗਾ ਪੁਆਇਆ ਗਿਆ ਹੈ ਜੋ ਖੱਬੇ ਮੋਢੇ ਦੇ ਉਪਰ ਸੱਜੀ ਬਾਂਹ ਦੇ ਹੇਠਾਂ ਗਿਆ ਹੈ। ਚੋਗੇ ਦੇ ਉਪਰ ਫੁੱਲ ਬਣੇ ਹਨ। ਇਸ ਤਰ੍ਹਾਂ ਦੀਆਂ ਮੂਰਤਾਂ ਮੋਹਨਜੋਦੜੋ ਤੇ ਹੜੱਪਾ ਵਿੱਚ ਬਹੁਤ ਮਿਲੀਆਂ ਹਨ। ਮੂਰਤੀ ਦੀਆਂ ਅੱਖਾਂ ਈਸ਼ਵਰ ਭਗਤੀ ਵਿੱਚ ਬੰਦ ਦਿਖਾਈਆਂ ਗਈਆਂ ਹਨ। ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਮੂਰਤੀ ਕਿਸੇ ਦੇਵਤਾ ਦੀ ਹੈ ਤੇ ਉਸ ਦਾ ਸੰਬੰਧ ਉਥੋਂ ਦੇ ਧਰਮ ਨਾਲ ਹੈ। ਫੁੱਲ ਦੀ ਸ਼ਕਲ ਵੀ ਕੋਈ ਧਾਰਮਿਕ ਨਿਸ਼ਾਨ ਹੈ। ਮੂਰਤੀ ਦੀਆਂ ਮੁੱਛਾਂ ਸਾਫ਼ ਹਨ, ਪਰ ਦਾੜ੍ਹੀ ਹੈ। ਐਸੀ ਹੀ ਸ਼ਕਲ ਦੀਆਂ ਮੂਰਤੀਆਂ ਪਰਾਚੀਨ ਸੁਮੇਰੀਆ ਵਿੱਚ ਵੀ ਮਿਲੀਆਂ ਹਨ, ਜਿਨ੍ਹਾਂ ਨੂੰ ਦੇਵਤਾ ਦੀ ਮੂਰਤੀ ਕਿਹਾ ਜਾਂਦਾ ਹੈ।

ਮਿੱਟੀ ਦੀਆਂ ਬਣੀਆਂ ਹੋਈਆਂ ਤੇ ਪਕਾਈਆਂ ਹੋਈਆਂ ਕਈ ਔਰਤਾਂ ਦੀਆਂ ਮੂਰਤੀਆਂ ਵੀ ਇਥੇ ਮਿਲੀਆਂ ਹਨ। ਮੂਰਤੀਆਂ ਤੇ ਕਈ ਗਹਿਣੇ ਪਏ ਹਨ, ਪਰ ਉਹ ਜ਼ਿਆਦਾਤਰ ਨੰਗੀਆਂ ਹਨ। ਸਿਰਫ਼ ਕਮਰ ਤੋਂ ਥੱਲੇ ਗੋਡਿਆਂ ਤਕ ਇਕ ਕਪੜਾ ਲਪੇਟਿਆ ਵਿਖਾਇਆ ਗਿਆ ਹੈ। ਸਿਰ ਦੀ ਟੋਪੀ ਪੱਖੇ ਦੀ ਸ਼ਕਲ ਦੀ ਹੈ, ਜਿਸ ਦੇ ਦੋਵੇਂ ਪਾਸੇ ਦੋ ਦੀਵੇ ਹਨ। ਇਨ੍ਹਾਂ ਵਿੱਚ ਹੋ ਸਕਦਾ ਹੈ, ਤੇਲ ਜਾਂ ਧੂਪ ਬਾਲੀ ਜਾਂਦੀ ਹੋਏ। ਇਹ ਔਰਤਾਂ ਦੀਆਂ ਮੂਰਤਾਂ ਪੂਜਾ ਦੇ ਹੀ ਕੰਮ ਆਉਂਦੀਆਂ ਹੋਣਗੀਆਂ।

ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਸਿੰਧੂ ਘਾਟੀ ਦੇ ਲੋਕਾਂ ਦੀ ਕਮਾਈ ਦਾ ਆਧਾਰ ਖੇਤੀ ਬਾੜੀ ਹੀ ਸੀ। ਖੇਤੀ ਵਿੱਚ ਜ਼ਿਆਦਾਤਰ ਉਹ ਕਣਕ ਤੇ ਜੌਂ ਦੀ ਹੀ ਪੈਦਾਵਾਰ ਕਰਦੇ ਸਨ ਤੇ ਕੁਝ ਦੂਜੇ ਅਨਾਜਾਂ ਦੀ ਵੀ। ਮੋਹਨਜੋਦੜੋ ਤੇ ਹੜੱਪਾ ਵਿੱਚ ਖਜੂਰ ਦੀਆਂ ਗਿਟਕਾਂ ਵੀ ਮਿਲੀਆਂ ਹਨ ਤੇ ਮੁਹਰਾਂ ਤੇ ਗਾਂ, ਬਲਦ ਤੇ ਮੱਝ ਦੀ ਸ਼ਕਲ ਉਕਰੀ ਹੋਈ ਹੈ। ਇਸ ਤੋਂ ਇਹ ਪਤਾ ਲੱਗਦਾ ਹੈ ਕਿ ਉਹ ਲੋਕ ਇਨ੍ਹਾਂ ਜਾਨਵਰਾਂ ਨੂੰ ਜ਼ਿਆਦਾਤਰ ਪਾਲਦੇ ਸਨ ਤੇ ਉਨ੍ਹਾਂ ਦੇ ਘਿਓ, ਦੁੱਧ ਤੇ ਮਾਸ ਦਾ ਇਸਤੇਮਾਲ ਕਰਦੇ

ਸਨ। ਇਸੇ ਤਰ੍ਹਾਂ ਉਹ ਭੇਡਾਂ, ਬਕਰੀਆਂ, ਹਾਥੀ ਤੇ ਸੂਰ ਵੀ ਪਾਲਦੇ ਸਨ, ਜੋ ਉਨ੍ਹਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਿੱਚ ਮਦਦ ਕਰਦੇ ਸਨ। ਸ਼ਾਇਦ ਸਿੰਧੂ ਘਾਟੀ ਵਿੱਚ ਊਠ ਨਹੀਂ ਸਨ, ਪਰ ਘੋੜੇ ਤੇ ਖੋਤੇ ਸੀ।

ਕਪਾਹ ਦੀ ਖੇਤੀ ਕਰਨਾ ਤੇ ਸੂਤਰ ਕੱਤਣਾ ਵੀ ਇਹ ਲੋਕ ਜਾਣਦੇ ਸਨ। ਮੋਹਨਜੋਦੜੋ ਦੀ ਖੁਦਾਈ ਵਿੱਚ ਇਕ ਸੂਤੀ ਕਪੜਾ ਚਾਂਦੀ ਦੀ ਗਾਗਰ ਨਾਲ ਲਪਟਿਆ ਹੋਇਆ ਮਿਲਿਆ ਹੈ। ਇਹ ਕਪੜਾ ਖਾਦੀ ਵਰਗਾ ਹੈ। ਖ਼ਿਆਲ ਹੈ ਕਿ ਸਿੰਧੂ ਘਾਟੀ ਵਿੱਚ ਸੂਤੀ ਕਪੜਾ ਬਹੁਤ ਤਿਆਰ ਹੁੰਦਾ ਸੀ ਤੇ ਉਹ ਦੂਜੇ ਦੇਸ਼ਾਂ ਵਿੱਚ ਲੈ ਜਾ ਕੇ ਵੇਚਿਆ ਜਾਂਦਾ ਸੀ। ਪੱਛਮੀ ਦੇਸ਼ਾਂ ਵਿੱਚ ਉਸ ਦੀ ਬਹੁਤ ਕਦਰ ਤੇ ਮੰਗ ਸੀ। ਪਰਾਚੀਨ ਈਰਾਨ ਵਿੱਚ ਸੂਤੀ ਕਪੜੇ ਨੂੰ ਸਿੰਧੂ ਕਹਿੰਦੇ ਸਨ ਤੇ ਯੂਨਾਨੀ ਭਾਸ਼ਾ ਵਿੱਚ ਉਸ ਦਾ ਨਾਂ ਸਿੰਦਨ ਸੀ। ਮੋਹਨਜੋਦੜੋ ਵਿੱਚ ਸੂਤਰ ਲਪੇਟਣ ਦੇ ਕੰਮ ਆਉਣ ਵਾਲੀਆਂ ਬਹੁਤ ਸਾਰੀਆਂ ਲੜੀਆਂ ਮਿਲੀਆਂ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਉਥੇ ਘਰ ਘਰ ਸੂਤਰ ਕਤਿਆ ਜਾਂਦਾ ਸੀ।

ਹੜੱਪਾ ਵਿੱਚ ਬਹੁਤ ਸਾਰੇ ਗੋਦਾਮਾਂ ਦੇ ਵੀ ਖੰਡਰ ਮਿਲੇ ਹਨ, ਜਿਨ੍ਹਾਂ ਵਿੱਚ ਅਨਾਜ ਇਕੱਠਾ ਕੀਤਾ ਜਾਂਦਾ ਸੀ ਤੇ ਇਥੇ ਹੀ ਅਨਾਜ ਪੀਸਣ ਦਾ ਵੀ ਪਰਬੰਧ ਸੀ। ਕਣਕ ਤੇ ਜੌਂ ਦੇ ਇਲਾਵਾ ਰਾਈ ਤੇ ਸਰੋਂ ਦੀ ਵੀ ਖੇਤੀ ਹੁੰਦੀ ਸੀ।

ਮੋਹਨਜੋਦੜੋ ਦੀ ਖ਼ੁਦਾਈ ਵਿੱਚ ਹਾਥੀ ਦੰਦ ਦਾ ਬਣਿਆ ਇਕ ਫੁਲਦਾਨ ਮਿਲਿਆ ਹੈ, ਜੋ ਬਹੁਤ ਹੀ ਖ਼ੂਬਸੂਰਤ ਹੈ। ਹਾਥੀ ਦੰਦ ਦੇ ਹੋਰ ਵੀ ਟੁਕੜੇ ਮਿਲੇ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਸਿੰਧੂ ਘਾਟੀ ਵਿੱਚ ਹਾਥੀ ਵੀ ਸਨ।

ਸੂਤੀ ਕਪੜੇ ਦੇ ਬਨਾਣ ਤੇ ਵਪਾਰ ਲਈ ਤਾਂ ਇਹ ਲੋਕ ਦੂਰ ਦੂਰ ਤਕ ਪਰਸਿੱਧ ਹੀ ਸਨ, ਪਰ ਉਹ ਊਨੀ ਤੇ ਰੇਸ਼ਮੀ ਕਪੜਾ ਵੀ ਬਣਾਉਂਦੇ

ਸਨ। ਇਨ੍ਹਾਂ ਕਪੜਿਆਂ ਤੇ ਫੁਲ ਤੇ ਦੂਜੀ ਕਸੀਦਾਕਾਰੀ ਕੀਤੀ ਜਾਂਦੀ ਸੀ ਤੇ ਛਪਾਈ ਦਾ ਕੰਮ ਵੀ ਹੁੰਦਾ ਸੀ। ਇੰਜ ਜਾਪਦਾ ਹੈ ਕਿ ਘੁਮਿਆਰ ਦੇ ਬਾਦ ਜੁਲਾਹੇ ਦਾ ਕੰਮ ਇਸ ਜ਼ਮਾਨੇ ਵਿੱਚ ਬਹੁਤ ਤਰੱਕੀ ਵਿੱਚ ਸੀ।

ਸਿੰਧੂ ਸਭਿਅਤਾ ਵਿੱਚ ਸੁਨਿਆਰੇ ਤੇ ਜੌਹਰੀ ਦੀ ਕਾਰੀਗਰੀ ਵੀ ਬਹੁਤ ਜ਼ੋਰਾਂ ਤੇ ਸੀ। ਆਦਮੀ ਤੇ ਔਰਤਾਂ ਦੋਵੇਂ ਗਹਿਣੇ ਪਹਿਨਣ ਦੇ ਸ਼ੌਕੀਨ ਸਨ। ਖੰਡਰਾਂ ਵਿੱਚ ਜੋ ਆਦਮੀਆਂ ਤੇ ਔਰਤਾਂ ਦੀਆਂ ਮੂਰਤੀਆਂ ਮਿਲੀਆਂ ਹਨ, ਉਨ੍ਹਾਂ ਵਿੱਚ ਸਭ ਨੇ ਗਹਿਣੇ ਪਾਏ ਹੋਏ ਹਨ। ਹੜੱਪਾ ਤੇ ਮੋਹਨਜੋਦੜੋ ਦੇ ਖੰਡਰਾਂ ਵਿੱਚ ਬਹੁਤ ਸਾਰੇ ਗਹਿਣੇ ਮਿਲੇ ਹਨ, ਜਿਹੜੇ ਤਾਂਬੇ ਤੇ ਚਾਂਦੀ ਦੇ ਬਰਤਨਾਂ ਵਿੱਚ ਰਖੇ ਹੋਏ ਸਨ। ਇਹ ਗਹਿਣੇ ਮਕਾਨਾਂ ਵਿੱਚ ਫ਼ਰਸ਼ਾਂ ਥੱਲੇ ਗੱਡੇ ਹੋਏ ਮਿਲੇ ਹਨ, ਜਿਨ੍ਹਾਂ ਨੂੰ ਹੋ ਸਕਦਾ ਹੈ ਕਿ ਸੁਰਖਿਅਤ ਰਖਣ ਲਈ ਗੱਡਿਆ ਹੋਵੇ। ਗਹਿਣਿਆਂ ਨਾਲ ਭਰੀ ਇਕ ਗਾਗਰ ਹੜੱਪਾ ਦੇ ਇਕ ਮਕਾਨ ਵਿੱਚੋਂ ਫ਼ਰਸ਼ ਤੋਂ ਅੱਠ ਫੁਟ ਥੱਲੇ ਦਬੀ ਹੋਈ ਮਿਲੀ। ਇਸ ਵਿੱਚ ਸੋਨੇ ਦੇ ਜੋ ਗਹਿਣੇ ਤੇ ਟੁਕੜੇ ਮਿਲੇ ਹਨ, ਉਨ੍ਹਾਂ ਦੀ ਗਿਣਤੀ 500 ਦੇ ਲਗਭਗ ਹੈ, ਜਿਨ੍ਹਾਂ ਵਿੱਚ ਬਾਜੂਬੰਦ ਤੇ ਹਾਰ ਤੋਂ ਲੈ ਕੇ ਛੋਟੇ ਛੋਟੇ ਮਣਕੇ ਵੀ ਹਨ। ਇਸ ਤੋਂ ਇਲਾਵਾ ਮੋਹਨਜੋਦੜੋ ਵਿੱਚ ਵੀ ਕਈ ਲੜੀਆਂ ਵਾਲੇ ਹਾਰ, ਬਾਜੂਬੰਦ, ਚੂੜੀਆਂ, ਕੰਨਾਂ ਦੇ ਬੁੰਦੇ, ਝੁਮਕੇ ਤੇ ਨੱਥਾਂ ਆਦਿ ਮਿਲੀਆਂ ਹਨ। ਕੁਝ ਗਹਿਣਿਆਂ ਵਿੱਚ ਲਾਲ, ਪੰਨੇ ਤੇ ਮੂੰਗੇ ਦਾ ਵੀ ਪਰਯੋਗ ਹੋਇਆ ਹੈ। ਕੁਝ ਗਹਿਣੇ ਚਾਂਦੀ ਦੇ ਹਨ ਤੇ ਕੁਝ ਹੱਡੀ ਤੇ ਮਿੱਟੀ ਦੇ ਹਨ।

ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਨ ਪਿਛੋਂ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਸਿੰਧੂ ਘਾਟੀ ਵਿੱਚ ਜੋ ਲੋਕ ਰਹਿੰਦੇ ਸਨ, ਉਨ੍ਹਾਂ ਦੇ ਵਪਾਰ ਦਾ ਸੰਬੰਧ ਦੂਜੇ ਦੇਸਾਂ ਨਾਲ ਵੀ ਸੀ, ਕਿਉਂਕਿ ਜਿਨ੍ਹਾਂ ਚੀਜ਼ਾਂ ਦੇ ਟੁਕੜੇ ਉਥੇ ਮਿਲੇ ਹਨ, ਉਹ ਸਭ ਉਥੋਂ ਦੀ ਪੈਦਾਵਾਰ ਨਹੀਂ ਸਨ, ਉਹ ਦੂਜੇ ਦੇਸ਼ਾਂ ਤੋਂ ਲਿਆਈਆਂ ਗਈਆਂ ਸਨ। ਸੋਨਾ,

ਚਾਂਦੀ, ਤਾਂਬਾ ਸਿੰਧੂ ਘਾਟੀ ਵਿੱਚ ਨਹੀਂ ਪੈਦਾ ਹੁੰਦਾ ਸੀ। ਹੋ ਸਕਦਾ ਹੈ, ਸੋਨਾ, ਚਾਂਦੀ, ਸਿੱਕਾ ਤੇ ਟੀਨ ਅਫ਼ਗਾਨਿਸਤਾਨ ਤੇ ਈਰਾਨ ਤੋਂ ਪ੍ਰਾਪਤ ਕਰਦੇ ਹੋਣ। ਤਾਂਬਾ ਖ਼ਾਸ ਤੌਰ ਤੇ ਰਾਜਸਥਾਨ ਤੋਂ ਆਉਂਦਾ ਸੀ ਤੇ ਕੀਮਤੀ ਪੱਥਰ ਬਦਖਸ਼ਾਂ ਤੋਂ । ਸਿੱਪੀ, ਕੌਡੀ ਤੇ ਸੰਖ ਕਾਠੀਆਵਾੜ ਦੇ ਸਮੁੰਦਰੀ ਕਿਨਾਰੇ ਤੋਂ ਆਉਂਦੇ ਸਨ। ਮੂੰਗਾ, ਮੋਤੀ ਆਦਿ ਰਤਨ ਵੀ ਇਥੋਂ ਹੀ ਆਉਂਦੇ ਸਨ। ਇਥੋਂ ਦੇ ਖੰਡਰਾਂ ਵਿੱਚ ਦੇਵਦਾਰ ਦੀਆਂ ਸ਼ਹਿਤੀਰਾਂ ਦੇ ਟੁਕੜੇ ਵੀ ਮਿਲੇ ਹਨ, ਜੋ ਸਿਰਫ਼ ਹਿਮਾਲੀਆ ਦੇ ਹਿੱਸਿਆਂ ਵਿੱਚ ਹੀ ਪੈਦਾ ਹੁੰਦੇ ਸਨ ਤੇ ਉਥੋਂ ਹੀ ਲਿਆਏ ਜਾਂਦੇ ਸਨ।

ਇਹ ਤਦ ਹੀ ਮੁਮਕਿਨ ਹੋ ਸਕਦਾ ਸੀ, ਜਦ ਵਪਾਰੀਆਂ ਦੀਆਂ ਸੁਸੰਗਠਿਤ ਟੋਲੀਆਂ ਹੋਣ ਤੇ ਆਵਾਜਾਈ ਦੇ ਸਾਧਨ ਸੁਲੱਭ ਹੋਣ। ਵਪਾਰੀਆਂ ਦੇ ਦਲ ਜਲ ਤੇ ਥੱਲ ਦੋਹਾਂ ਰਸਤਿਆਂ ਰਾਹੀਂ ਆਉਂਦੇ ਜਾਂਦੇ ਸਨ। ਸਮੁੰਦਰੀ ਰਸਤੇ ਵਿੱਚ ਜਹਾਜ਼ਾਂ ਤੇ ਕਿਸ਼ਤੀਆਂ ਦਾ ਇਸਤੇਮਾਲ ਹੁੰਦਾ ਸੀ ਤੇ ਥਲ ਮਾਰਗ ਤੇ ਘੋੜਿਆਂ, ਖੋਤਿਆਂ ਤੇ ਬੈਲ ਗੱਡੀਆਂ ਦਾ। ਇਥੋਂ ਪ੍ਰਾਪਤ ਇਕ ਮੋਹਰ ਤੇ ਜਹਾਜ਼ ਦੀ ਇਕ ਖ਼ੂਬਸੂਰਤ ਤਸਵੀਰ ਮਿਲੀ ਹੈ ਤੇ ਮਿੱਟੀ ਦੇ ਇਕ ਟੁਕੜੇ ਤੇ ਜਹਾਜ਼ ਦਾ ਨਿਸ਼ਾਨ ਬਣਿਆ ਹੋਇਆ ਹੈ। ਜਿਸ ਤੋਂ ਪਤਾ ਲੱਗਦਾ ਹੈ ਕਿ ਜਹਾਜ਼ਾਂ ਤੇ ਬੇੜੀਆਂ ਦੀ ਇਨ੍ਹਾਂ ਲੋਕਾਂ ਨੂੰ ਜਾਨਕਾਰੀ ਸੀ। ਹੜੱਪਾ ਤੇ ਮੋਹਨਜੋਦੜੋ ਵਿੱਚ ਬਹੁਤ ਸਾਰੀਆਂ ਬੈਲ ਗੱਡੀਆਂ ਦੇ ਖਿਡੌਣੇ ਮਿਲੇ ਹਨ। ਹੜੱਪਾ ਦੇ ਖੰਡਰਾਂ ਵਿੱਚ ਕਾਂਸੀ ਦਾ ਬਣਿਆ ਹੋਇਆ ਇਕ ਛੋਟਾ ਜਿਹਾ ਯੱਕਾ ਵੀ ਮਿਲਿਆ ਹੈ। ਹੜੱਪਾ ਤੇ ਮੋਹਨਜੋਦੜੋ ਵਿੱਚ ਚਾਰ ਸੌ ਮੀਲ ਦਾ ਫ਼ਾਸਲਾ ਹੈ। ਇੰਨਾ ਫ਼ਾਸਲਾ ਹੋਣ ਦੇ ਬਾਵਜੂਦ ਵੀ ਦੋਹਾਂ ਥਾਂਵਾਂ ਤੇ ਇਕੋ ਜਿਹੇ ਯੱਕਿਆਂ ਦਾ ਮਿਲਣਾ ਇਸ ਗਲ ਦਾ ਸਬੂਤ ਹੈ ਕਿ ਉਸ ਜ਼ਮਾਨੇ ਵਿੱਚ ਆਵਾਜਾਈ ਤੇ ਵਪਾਰ ਲਈ ਯੱਕਿਆਂ ਤੇ ਬੈਲ ਗੱਡੀਆਂ ਦਾ ਇਸਤੇਮਾਲ ਹੁੰਦਾ ਸੀ।

ਇੰਜ ਜਾਪਦਾ ਹੈ ਕਿ ਸਿੰਧੂ ਸਭਿਅਤਾ ਦੇ ਲੋਕ ਪੱਛਮੀ ਦੇਸ਼ਾਂ

ਨਾਲ ਵਪਾਰ ਸੰਬੰਧ ਰਖਦੇ ਸਨ। ਪਰਾਚੀਨ ਸੁਮੇਰੀਆ ਦੇ ਖੰਡਰਾਂ ਵਿੱਚ ਹੜੱਪਾ ਦੀਆਂ ਮੁਹਰਾਂ ਮਿਲੀਆਂ ਹਨ, ਇਸ ਦੇ ਉਲਟ ਮੋਹਨਜੋਦੜੋ ਵਿੱਚ ਸੁਮੇਰੀਅਨ ਮੁਹਰਾਂ ਮਿਲੀਆਂ ਹਨ। ਈਰਾਨ ਦੇ ਪਰਾਚੀਨ ਖੰਡਰਾਂ ਵਿੱਚ ਵੀ ਇਹੋ ਜਿਹੀਆਂ ਚੀਜ਼ਾਂ ਮਿਲੀਆਂ ਹਨ, ਜਿਹੜੀਆਂ ਸਿੰਧੂ ਦੇਸ਼ ਦੀਆਂ ਮੰਨ ਲਈਆਂ ਗਈਆਂ ਹਨ। ਇਨ੍ਹਾਂ ਅਧਾਰਾਂ ਤੇ ਇਹ ਨਿਸ਼ਚਿਤ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦੇਸ਼ਾਂ ਦਾ ਆਪਸ ਵਿੱਚ ਵਪਾਰ ਵਟਾਂਦਰਾ ਜ਼ਰੂਰ ਹੁੰਦਾ ਸੀ। ਪੁਰਾਤਤਵਵਿਦ ਇਹ ਮੰਨਦੇ ਹਨ ਕਿ ਈਸਾ ਤੋਂ 3000 ਸਾਲ ਪਹਿਲਾਂ ਪੱਛਮੀ ਏਸ਼ੀਆ ਦੇ ਨਾਲ ਸਿੰਧੂ ਦਾ ਵਪਾਰ ਸੰਬੰਧ ਸੀ।

ਸਿੰਧੂ ਦੀਆਂ ਬਸਤੀਆਂ ਵਿੱਚ ਪੱਥਰ ਦੇ ਬਣੇ ਤੋਲ ਦੇ ਬਹੁਤ ਸਾਰੇ ਵੱਟੇ ਮਿਲੇ ਹਨ, ਜਿਹੜੇ ਚੌਕੋਰ ਹਨ। ਕੁਝ ਸਮਾਂ ਪਹਿਲਾਂ ਤਕ ਹਿੰਦੁਸਤਾਨ ਵਿੱਚ ਇਕ ਸੇਰ ਸੋਲ੍ਹਾਂ ਛਟਾਂਕ ਵਿੱਚ ਵੰਡਿਆ ਹੋਇਆ ਸੀ ਤੇ ਅੱਧ ਪਾ, ਇਕ ਪਾ ਤੇ ਅੱਧੇ ਸੇਰ ਦੇ ਵੱਟੇ ਵੀ ਚਲਦੇ ਸਨ। ਐਸੇ ਹੀ ਵੱਟੇ ਮੋਹਨਜੋਦੜੋ ਤੇ ਹੜੱਪਾ ਦੇ ਖੰਡਰਾਂ ਵਿੱਚ ਹੀ ਨਹੀਂ, ਸਿੰਧੂ ਘਾਟੀ ਦੀ ਹਜ਼ਾਰਾਂ ਮੀਲ ਵਿੱਚ ਫੈਲੀ ਹੋਈ ਸਭਿਅਤਾ ਵਿੱਚ ਵੀ ਮਿਲੇ ਹਨ। ਧਾਤ ਦੀਆਂ ਬਣੀਆਂ ਹੋਈਆਂ ਤਕੜੀਆਂ ਦੇ ਟੁਕੜੇ ਵੀ ਮਿਲੇ ਹਨ।

ਜਿਹੜੀਆਂ ਮੁਹਰਾਂ ਇਨ੍ਹਾਂ ਦੋਹਾਂ ਸ਼ਹਿਰਾਂ ਵਿੱਚ ਮਿਲੀਆਂ ਹਨ, ਉਨ੍ਹਾਂ ਉਪਰ ਕਿਸੇ ਪਸ਼ੂ, ਦੇਵਤਾ ਜਾਂ ਦਰਖ਼ਤ ਦਾ ਨਿਸ਼ਾਨ ਬਣਿਆ ਹੋਇਆ ਹੈ। ਇਨ੍ਹਾਂ ਤੇ ਲਿਖੇ ਲੇਖ ਅਜੇ ਤਕ ਪੜ੍ਹੇ ਨਹੀਂ ਗਏ। ਇਹ ਮੁਹਰਾਂ ਵਿੱਕਣ ਵਾਲੀਆਂ ਚੀਜ਼ਾਂ ਤੇ ਠੱਪਾ ਲਾਉਣ ਦੇ ਕੰਮ ਆਉਂਦੀਆਂ ਸਨ। ਸੰਸਾਰ ਦੀਆਂ ਦੂਜੀਆਂ ਪਰਾਚੀਨ ਜਾਤਾਂ ਵਿੱਚ ਵੀ ਇਹੋ ਜਿਹੀਆਂ ਮੁਹਰਾਂ ਚਲਦੀਆਂ ਸਨ।

ਸਿੰਧੂ ਘਾਟੀ ਦੇ ਖੰਡਰਾਂ ਵਿੱਚ ਪ੍ਰਾਪਤ ਮੁਹਰਾਂ ਤੇ, ਤਾਂਬੇ ਦੇ

ਪਤਰਿਆਂ ਤੇ, ਤੇ ਮਿੱਟੀ ਦੇ ਬਰਤਨਾਂ ਤੇ ਜੋ ਉਕਰੇ ਹੋਏ ਲੇਖ ਮਿਲੇ ਹਨ, ਉਹ ਅਜੇ ਤਕ ਠੀਕ ਠੀਕ ਪੜ੍ਹੇ ਨਹੀਂ ਗਏ। ਕੁਝ ਵਿਦਵਾਨਾਂ ਨੇ ਇਹ ਦਾਅਵਾ ਜ਼ਰੂਰ ਕੀਤਾ ਹੈ ਕਿ ਉਹ ਇਨ੍ਹਾਂ ਲੇਖਾਂ ਨੂੰ ਪੜ੍ਹਨ ਵਿੱਚ ਸਫਲ ਹੋਏ ਹਨ। ਪਰ ਪੁਰਾਤਤਵ ਦੇ ਵਿਦਵਾਨ ਇਸ ਦਾਅਵੇ ਨੂੰ ਨਹੀਂ ਸਵੀਕਾਰ ਕਰਦੇ।

ਮੋਹਨਜੋਦੜੋ ਵਿੱਚ ਇਕ ਮਿੱਟੀ ਦੀ ਦਵਾਤ ਵੀ ਮਿਲੀ ਹੈ, ਜਿਸ ਤੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਉਥੋਂ ਦੇ ਨਿਵਾਸੀ ਲੇਖ ਸਿਰਫ ਉਕਰਦੇ ਹੀ ਨਹੀਂ ਸਨ, ਬਲਕਿ ਸਿਆਹੀ ਨਾਲ ਲਿਖਦੇ ਵੀ ਸਨ।

ਨਗਰਾਂ ਦੀ ਬਨਾਵਟ ਵਿਵਸਥਿਤ ਤੇ ਨਕਸ਼ਿਆਂ ਦੇ ਆਧਾਰ ਤੇ ਸੀ ਤੇ ਹਜ਼ਾਰਾਂ ਮੀਲਾਂ ਵਿੱਚ ਫੈਲੇ ਇਸ ਪਰਦੇਸ ਵਿੱਚ ਇਕੋ ਜਿਹਾ ਹੀ ਪ੍ਰਬੰਧ ਸੀ। ਇਸ ਤੋਂ ਇਹ ਅੰਦਾਜ਼ਾ ਤਾਂ ਲਗਦਾ ਹੈ ਕਿ ਸ਼ਾਇਦ ਉਸ ਜ਼ਮਾਨੇ ਵਿੱਚ ਸਿੰਧੁ ਘਾਟੀ ਦੀ ਸਭਿਅਤਾ ਦਾ ਰਾਜ ਪਰਬੰਧ ਇਕ ਸਾਮਰਾਜ ਦੇ ਰੂਪ ਵਿੱਚ ਹੁੰਦਾ ਹੋਏ। ਸਿੰਧੁ, ਪੰਜਾਬ, ਪੂਰਬੀ ਬਲੋਚਿਸਤਾਨ ਤੇ ਕਾਠੀਆਵਾੜ ਤਕ ਫੈਲੀ ਹੋਈ ਇਸ ਸਿੰਧੁ ਸਭਿਅਤਾ ਵਿੱਚ ਇਕ ਸੰਗਠਨ ਤੇ ਇਕ ਰਾਜ ਦੀ ਸੱਤਾ ਜ਼ਰੂਰ ਰਹੀ ਹੋਵੇਗੀ, ਕਿਉਂਕਿ ਇੰਨੇ ਫੈਲੇ ਹੋਏ ਇਸ ਖੇਤਰ ਵਿੱਚ ਇਕ ਹੀ ਤਰ੍ਹਾਂ ਦੇ ਨਾਪ ਤੋਲ ਦੇ ਵੱਟੇ, ਇਕੋ ਤਰ੍ਹਾਂ ਦੀ ਮਕਾਨਾਂ ਦੀ ਬਨਾਵਟ ਤੇ ਇਕੋ ਜਿਹੀਆਂ ਮੂਰਤੀਆਂ ਇਸ ਵਿਸ਼ਾਲ ਇਲਾਕੇ ਦੀ ਸਭਿਅਤਾ ਦੀ ਇਕ ਰੂਪਤਾ ਦਾ ਪਰਮਾਣ ਹਨ।

ਇਹ ਨਿਸਚਿਤ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਸਿੰਧੁ ਸਭਿਅਤਾ ਦੇ ਇਹ ਨਿਵਾਸੀ ਕਿਸ ਨਸਲ ਤੇ ਜਾਤੀ ਦੇ ਲੋਕ ਸਨ। ਜਿਹੜੇ ਹੱਡੀਆਂ ਦੇ ਪਿੰਜਰ ਇਨ੍ਹਾਂ ਨਗਰਾਂ ਵਿੱਚ ਮਿਲੇ ਹਨ, ਉਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਇਥੋਂ ਦੇ ਨਿਵਾਸੀ ਅਲੱਗ ਅਲੱਗ ਜਾਤੀਆਂ ਦੇ ਸਨ। ਵਿਦਵਾਨਾਂ ਨੇ ਉਨ੍ਹਾਂ ਨੂੰ ਚਾਰ ਨਸਲਾਂ ਵਿੱਚ ਵੰਡਿਆ ਹੈ:—ਇਕ ਆਦਿ ਆਸਟਰੇਲੋਇਡ, ਦੂਜੀ ਭੂਮਧਸਾਗਰੀ, ਤੀਜੀ ਮੰਗੋਲੀਅਨ ਤੇ ਚੌਥੀ

ਅਲਪਾਈਨ । ਜ਼ਿਆਦਾਤਰ ਖੰਡਰ ਆਸਟਰੇਲੋਇਡ ਤੇ ਭੂਮਧਸਾਗਰੀ ਨਸਲਾਂ ਦੇ ਹੀ ਮਿਲੇ ਹਨ । ਸਭ ਤੋਂ ਜ਼ਿਆਦਾ ਖੰਡਰ ਭੂਮਧਸਾਗਰੀ ਲੋਕਾਂ ਦੇ ਹਨ । ਮੰਗੋਲੀਅਨ ਤੇ ਅਲਪਾਈਨ ਜਾਤੀ ਦੇ ਲੋਕਾਂ ਦੀ ਇਕ ਇਕ ਖੋਪਰੀ ਹੀ ਇਥੇ ਮਿਲੀ ਹੈ ।

ਸਿੰਧੂ ਸਭਿਅਤਾ ਦਾ ਅੰਤ ਈਸਾ ਤੋਂ ਲਗਭਗ 2000 ਸਾਲ ਪਹਿਲਾਂ ਹੋਇਆ ਤੇ ਇਸ ਤੋਂ ਪਹਿਲਾਂ ਉਹ ਸਦੀਆਂ ਤਕ ਸੰਸਾਰ ਦੀ ਸਭ ਤੋਂ ਜ਼ਿਆਦਾ ਉੱਨਤ ਤੇ ਵਿਕਸਿਤ ਸਭਿਅਤਾ ਬਣੀ ਰਹੀ ।

## ਅਭਿਆਸ

I. ਦੱਸੋ ਭਲਾ :—

1. ਸਿੰਧੂ ਘਾਟੀ ਦੀ ਸਭਿਅਤਾ ਦਾ ਕਿਸ ਤਰ੍ਹਾਂ ਪਤਾ ਲੱਗਾ ?
2. ਸਿੰਧੂ ਘਾਟੀ ਦੇ ਨਿਵਾਸੀਆਂ ਦੇ ਭੋਜਨ ਤੇ ਰਹਿਣ ਸਹਿਣ ਦੇ ਬਾਰੇ ਤੁਸੀਂ ਕੀ ਜਾਣਦੇ ਹੋ ?
3. ਖੁਦਾਈ ਦੇ ਆਧਾਰ ਤੇ ਸਿੰਧੂ ਘਾਟੀ ਦੇ ਲੋਕ ਕਿਹੜੇ ਦੇਸਾਂ ਨਾਲ ਕਿਹੜੀਆਂ ਕਿਹੜੀਆਂ ਚੀਜ਼ਾਂ ਦਾ ਵਪਾਰ ਕਰਦੇ ਸਨ ?
4. ਸਿੰਧ ਘਾਟੀ ਦੇ ਖੰਡਰਾਂ ਤੋਂ ਉਸ ਜ਼ਮਾਨੇ ਦੀ ਨਗਰ ਯੋਜਨਾ ਤੇ ਮਕਾਨ ਉਸਾਰੀ ਦਾ ਕੀ ਪਤਾ ਚਲਦਾਂ ਹੈ ?
5. ਮੋਹਨਜੋਦੜੋ ਤੇ ਹੜੱਪਾ ਦੀ ਖੁਦਾਈ ਤੋਂ ਸਾਨੂੰ ਕਿਹੜੀਆ ਕਿਹੜੀਆਂ ਗਲਾਂ ਦਾ ਪਤਾ ਲਗਦਾ ਹੈ ?

II. ਵਾਕ ਬਣਾਓ :—

ਉਜਾੜ, ਪਿੰਜਰ, ਵਸਨੀਕ, ਪੈਦਾਵਾਰ, ਸ਼ੌਕੀਨ, ਕਾਰੀਗਰੀ, ਮਾਹਿਰ, ਚਿਤਰਕਾਰੀ, ਔਜ਼ਾਰ, ਪਰਯੋਗ, ਸੁਰਾਖ਼, ਸਭਿਅਤਾ, ਇਸਤੇਮਾਲ, ਉਕਰਨਾ, ਖੰਡਰ, ਤਰੱਕੀ, ਲੇਖ ।

III. ਖ਼ਾਲੀ ਥਾਂਵਾਂ ਭਰੋ ;—

1. ਇਹ ਘਾਟੀ ਹਰੀ ਭਰੀ,......ਨਦੀਆਂ ਤੇ ਹਰੇ ਭਰੇ......ਨਾਲ ਭਰਪੂਰ ਸੀ ।
2. ਇਹ ਲੋਕ.........ਤੇ.........ਕਰਨ ਦੇ ਬੜੇ.........ਸਨ ।
3. ਮਿੱਟੀ ਦੇ ਬਰਤਨ ਬਨਾਉਣ ਦੀ... ....ਵਿੱਚ ਇਹ ਲੋਕ.........ਸਨ ।
4, ਤਾਂਬੇ ਦਾ ਪਰਯੋਗ ਜ਼ਿਆਦਾਤਰ...... ..ਲਈ ਹੀ ਕੀਤਾ ਗਿਆ ਹੈ ।
5. ਸਿੰਧੂ ਘਾਟੀ ਦੇ ਲੋਕਾਂ ਦੀ ਕਮਾਈ ਦਾ ਆਧਾਰ ...... ... ਹੀ ਸੀ ।

6. ਕਪਾਹ ਦੀ ਖੇਤੀ ਕਰਨਾ ਤੇ ........ ਕਤਣਾ ਵੀ ਇਹ ਜਾਣਦੇ ਸਨ ।

7. ਸਿੰਧੂ ਸਭਿਅਤਾ ਵਿੱਚ ......... ਤੇ ਜੌਹਰੀ ਦੀ ਕਾਰੀਗਰੀ ਵੀ ਬਹੁਤ.........
ਤੇ ਸੀ ।

8. ਨਗਰਾਂ ਦੀ ਬਨਾਵਟ.........ਤੇ ਨਕਸ਼ਿਆਂ ਦੇ ਆਧਾਰ ਤੇ ਸੀ ।

IV. 1. ਵਿਸਮਿਦ ਕਿਹੜੇ ਸ਼ਬਦ ਹੁੰਦੇ ਹਨ ? ਇਹ ਕਿਹੋ ਜਿਹਾ ਭਾਵ ਪਰਗਟ ਕਰਦੇ ਹਨ ? ਉਦਾਹਰਨ ਦਿਓ ।

2. ਇਨ੍ਹਾਂ ਸ਼ਬਦਾਂ ਦੇ ਭਾਵ-ਵਾਚਕ ਨਾਉ ਬਣਾਓ :—
ਘੱਟ, ਨੰਗਾ, ਮਿੱਠਾ, ਕਮਾਣਾ, ਸੁਕਣਾ ।

3. ਇਨ੍ਹਾ ਸ਼ਬਦਾਂ ਦੇ ਉਲਟ ਅਰਥਾਂ ਵਾਲੇ ਸ਼ਬਦ ਲਿਖੋ:—
ਫ਼ਤਹ, ਕਸ਼ਟ, ਹਿੰਮਤ, ਪਰੇਸ਼ਾਨ, ਸਹਾਰਾ ।

# ਜੇ ਚਲਿਆਂ ਏਂ ਲੜਨ ਪੰਜਾਬੀਆ

ਜੇ ਚਲਿਆਂ ਏਂ ਲੜਨ ਪੰਜਾਬੀਆ,
ਨਾ ਭੱਜੀਂ ਗਿੱਦੜਾਂ ਵਾਂਗਰਾਂ,
ਓਏ ਸ਼ੇਰਾ ਪੰਜ ਦਰਿਆ ਦਿਆ।

ਜੇ ਪਿਛਾਂ ਵਲ ਤੂੰ ਪਰਤਿਆ,
ਨਾ ਜਾਣੀਂ ਜੀਂਦਾ ਬੱਚ ਗਿਆ।
ਅੱਤ ਡੂੰਘੇ ਖੱਡ ਪਹਾੜ ਦੇ,
ਤੈਨੂੰ ਖਾਵਣਗੇ ਮੂੰਹ ਪਾੜ ਕੇ।

ਤੂਫ਼ਾਨੀ ਛਾਤੀ ਅਟਕ ਦੀ,
ਤੇਰਾ ਸਿਰ ਪੱਥਰਾਂ ਤੇ ਪਟਕਸੀ।
ਤੇ ਟਾਹਣੀ ਇਕ ਇਕ ਰਾਹ ਦੀ,
ਤਿਰੀਆਂ ਕਾਇਰ ਅੱਖਾਂ ਚੋਭਸੀ।
ਤੇ ਇਕ ਇਕ ਵੇਲ ਅੰਗੂਰ ਦੀ,
ਤੈਨੂੰ ਘੋਪ ਘੋਪ ਕੇ ਮਾਰਸੀ।

ਜੇ ਇਹਨਾਂ ਤੋਂ ਤੂੰ ਬੱਚ ਗਿਆ,
ਤਾਂ ਦੇਸ ਤੇਰੇ ਦੀਆਂ ਗੋਰੀਆਂ,
ਅੱਤ ਮਿੱਠੀਆਂ ਨਾਜ਼ਕ ਛੋਹਰੀਆਂ,
ਤੈਨੂੰ ਮਾਰ ਮਾਰ ਕੇ ਬੋਲੀਆਂ
ਤੇ ਕਰ ਕਰ ਠੱਠੇ ਟਿਚਕਰਾਂ,
ਤੈਨੂੰ ਜੀਉਂਦੇ ਜੀ ਮਾਰਨਗੀਆਂ।

ਜੇ ਚਲਿਆ ਏਂ ਲੜਨ ਪੰਜਾਬੀਆ,
ਨਾ ਭੱਜੀਂ ਗਿੱਦੜਾਂ ਵਾਂਗਰਾਂ,
ਉਏ ਸ਼ੇਰਾ ਪੰਜ ਦਰਿਆ ਦਿਆ।

—ਮੋਹਨ ਸਿੰਘ

## ਅਭਿਆਸ

I. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

II. ਅਰਥ ਲਿਖੋ :—

ਪਰਤਣਾ, ਖੱਡ, ਪਾੜ, ਤੂਫਾਨੀ, ਕਾਇਰ, ਘੋਪ, ਟਿਚਕਰਾਂ, ਠੱਠੇ।

III, ਲੜਾਈ ਤੋਂ ਭੱਜ ਕੇ ਵਾਪਸ ਆਉਣ ਵਾਲੇ ਜਵਾਨ ਨਾਲ ਕਿਸ ਤਰ੍ਹਾਂ ਦਾ ਸਲੂਕ ਹੁੰਦਾ ਹੈ ? ਇਸ ਕਵਿਤਾ ਦੇ ਅਧਾਰ ਤੇ ਲਿਖੋ।

# ਸ਼ੇਰਾਂ ਵਿੱਚ

ਉਸ ਦਿਨ ਸੂਰਜ ਨਿਕਲਿਆ ਤੇ ਮੌਸਮ ਬੜਾ ਸੁਹਾਵਣਾ ਸੀ। ਉਸ ਤੋਂ ਦੋ ਦਿਨ ਪਹਿਲਾਂ ਦਾ ਮੌਸਮ ਇੰਨਾ ਚੰਗਾ ਨਹੀਂ ਸੀ ਤੇ ਦਰਸ਼ਕ, ਜਿਨ੍ਹਾਂ ਵਿੱਚ ਸਾਡਾ ਵੀ ਇਕ ਸਾਥੀ ਸੀ, ਸ਼ੇਰਾਂ ਨੂੰ ਜੰਗਲ ਵਿੱਚ ਬਿਨਾ ਵੇਖੇ ਹੀ ਨਿਰਾਸ਼ ਵਾਪਸ ਆ ਗਏ ਸਨ।

ਸਾਨੂੰ ਇਹ ਦੱਸਿਆ ਗਿਆ ਕਿ ਬੰਦ ਕਾਰ ਵਿੱਚ ਜਾਨ ਖ਼ਤਰੇ ਵਿੱਚ ਪਾਏ ਬਿਨਾ ਅਸੀਂ ਸ਼ੇਰਾਂ ਦੇ ਨੇੜੇ ਜਾ ਸਕਦੇ ਹਾਂ। ਪਹਿਲਾਂ ਤਾਂ ਸਾਨੂੰ ਯਕੀਨ ਹੀ ਨਾ ਹੋਇਆ, ਕਿਉਂਕਿ ਸ਼ੇਰ ਦੇ ਨੇੜੇ ਜਾਣਾ ਤਾਂ ਦੂਰ ਰਿਹਾ, ਉਸ ਦੀ ਕਾਗਜ਼ ਤੇ ਖ਼ੂੰਨਖ਼ਾਰ ਤਸਵੀਰ ਵੇਖ ਕੇ ਹੀ ਡਰ ਲੱਗਣ ਲੱਗਦਾ ਹੈ, ਪਰ ਨੈਰੋਬੀ ਵਿੱਚ ਸਾਨੂੰ ਬਹੁਤ ਸਾਰੇ ਲੋਕਾਂ ਨੇ ਇਹ ਯਕੀਨ ਦਿਵਾਇਆ ਕਿ ਉਨ੍ਹਾਂ ਨੇ ਆਪ ਸ਼ੇਰ ਨੂੰ ਬੜੀ ਨੇੜਿਉਂ ਵੇਖਿਆ ਹੈ। ਤਦ ਕਿਧਰੇ ਜਾ ਕੇ ਸਾਨੂੰ ਤਸੱਲੀ ਹੋਈ ਤੇ ਅਸੀਂ ਵੀ ਉਸ ਨਵੇਂ ਅਨੁਭਵ ਲਈ ਉਤਸੁਕ ਹੋ ਗਏ।

ਮੈਂ, ਸ੍ਰੀ ਮਹੇਸ਼ਵਰ ਨਾਥ ਕੌਲ–ਸਕੱਤਰ ਲੋਕ ਸਭਾ ਤੇ ਸ੍ਰੀਮਤੀ ਵਾਇਲਟ ਏਲਵਾ–ਉਪ ਸਭਾਪਤੀ ਰਾਜ ਸਭਾ, ਅਸੀਂ ਤਿੰਨੇ ਦਰਸ਼ਕ ਆਪਣੀ ਉਤਸੁਕਤਾ ਸ਼ਾਂਤ ਕਰਨ ਲਈ ਚਲ ਪਏ। ਸ੍ਰੀਮਤੀ ਏਲਵਾ ਨੇ ਉਸ ਤੋਂ ਪਹਿਲੇ ਦਿਨ ਵੀ ਕੋਸ਼ਿਸ਼ ਕੀਤੀ ਸੀ, ਪਰ ਕਾਮਯਾਬੀ ਨਾ ਮਿਲੀ। ਉਨ੍ਹਾਂ ਦੀ ਹੁਣ ਸਾਡੇ ਨਾਲ ਜਾਣ ਦੀ ਖ਼ਾਹਿਸ਼ ਸੀ। ਉਥੋਂ ਦੇ ਸਥਾਨਕ ਅਧਿਕਾਰੀਆਂ ਨੇ ਸਾਡੇ ਜਾਣ ਦਾ ਪਰਬੰਧ ਕੀਤਾ।

ਇਹ ਜੰਗਲ ਬਹੁਤ ਵੱਡੇ ਇਲਾਕੇ ਵਿੱਚ ਫੈਲਿਆ ਹੋਇਆ ਹੈ ਤੇ ਹਰ ਪਾਸਿਓਂ ਇਸ ਦਾ ਵਿਸਤਾਰ 100 ਮੀਲ ਤੋਂ ਜ਼ਿਆਦਾ ਹੈ। ਇਹ

ਆਸ ਪਾਸ ਦੇ ਦੂਜੇ ਦੇਸਾਂ ਦੇ ਜੰਗਲਾਂ ਨਾਲ ਵੀ ਲਗਦਾ ਹੈ, ਇਸ ਲਈ ਦੂਜੇ ਦੇਸ਼ ਦੇ ਜੰਗਲੀ ਜਾਨਵਰ ਬੜੀ ਆਸਾਨੀ ਨਾਲ ਆਉਂਦੇ ਜਾਂਦੇ ਰਹਿੰਦੇ ਹਨ ।

ਨੈਰੋਬੀ ਜੰਗਲ ਵਿੱਚ ਸ਼ਹਿਰ ਵਾਲੇ ਪਾਸੇ ਵਲ ਸਿਰਫ਼ ਕੰਡਿਆਲੀਆਂ ਤਾਰਾਂ ਦਾ ਜੰਗਲਾ ਬਣਿਆ ਹੋਇਆ ਹੈ ਤੇ ਬਾਕੀ ਤਿੰਨੋਂ ਪਾਸਿਆਂ ਤੋਂ ਖੁਲ੍ਹਾ ਹੈ । ਸਾਨੂੰ ਦਸਿਆ ਗਿਆ ਕਿ ਹੋਰ ਜੰਗਲੀ ਜਾਨਵਰ ਤੇ ਸ਼ੇਰ ਜੰਗਲ ਵਿੱਚੋਂ ਨਿਕਲ ਜਾਂਦੇ ਹਨ ਤੇ ਕਦੇ ਕਦੇ ਆਮ ਸੜਕਾਂ ਤੇ ਹਵਾਈ ਅੱਡੇ ਤੇ ਫਿਰਦੇ ਨਜ਼ਰ ਆਉਂਦੇ ਹਨ । ਜੰਗਲ ਦੇ ਨੇੜੇ ਕਾਰਖ਼ਾਨੇ ਵਿੱਚੋਂ ਚਮੜੇ ਦੀ ਮੁਸ਼ਕ ਜਾਨਵਰਾਂ ਨੂੰ ਆਪਣੇ ਵਲ ਖਿਚਦੀ ਹੈ ਤੇ ਉਹ ਉਸ ਦੇ ਨੇੜੇ ਫਿਰ ਕੇ ਬਹੁਤ ਖੁਸ਼ ਹੁੰਦੇ ਹਨ ।

ਜੰਗਲ ਦੇ ਨੇੜੇ ਸਾਨੂੰ ਸੁਪਰੀਟੈਂਡੈਂਟ ਦੀ ਕਾਰ ਵਿੱਚ ਜਾਣ ਲਈ ਕਿਹਾ ਗਿਆ ਤੇ ਅਸੀਂ ਕਾਰ ਦੇ ਸ਼ੀਸ਼ੇ ਬੰਦ ਕਰ ਲਏ । ਸਾਨੂੰ ਇਹ ਦੱਸਿਆ ਗਿਆ ਕਿ ਇਸ ਜੰਗਲ ਵਿੱਚ ਅਸੀਂ ਸਭ ਤਰ੍ਹਾਂ ਦੇ ਜਾਨਵਰ ਵੇਖ ਸਕਾਂਗੇ, ਜਿਨ੍ਹਾਂ ਵਿੱਚ ਜ਼ੇਬਰਾ ਤੇ ਜਿਰਾਫ਼ ਵੀ ਹੋਣਗੇ, ਜੋ ਉਥੇ ਆਜ਼ਾਦੀ ਨਾਲ ਫਿਰਦੇ ਹਨ । ਅਸਲ ਵਿੱਚ ਇਹ ਵਾਤਾਵਰਨ ਬਹੁਤ ਹੀ ਸੁਹਾਵਣਾ ਸੀ । ਸਾਨੂੰ ਤਸੱਲੀ ਤਦ ਤਕ ਨਾ ਹੋਈ, ਜਦ ਤਕ ਅਸੀਂ ਸ਼ੇਰ ਵੇਖ ਨਾ ਲਿਆ । ਲਗਭਗ ਦੋ ਘੰਟਿਆਂ ਦੀ ਸਵਾਰੀ ਦੇ ਬਾਦ ਸਾਨੂੰ ਇੰਜ ਜਾਪਿਆ ਕਿ ਸਾਡੀ ਕਿਸਮਤ ਸਾਡਾ ਸਾਥ ਨਹੀਂ ਦੇ ਰਹੀ । ਸਾਨੂੰ ਬੜੀ ਨਿਰਾਸ਼ਾ ਹੋਈ, ਪਰ ਸੁਪਰੀਟੈਂਡੈਂਟ ਅੜਿਆ ਰਿਹਾ, ਉਹ ਸਾਨੂੰ ਇਕ ਕੋਨੇ ਵਿੱਚ ਲੈ ਗਿਆ, ਜਿਥੋਂ ਦੂਰ ਤੋਂ ਹੀ ਉਸ ਨੇ ਆਪਣੇ ਵਾਰਡਰ ਵੇਖ ਲਏ ਸਨ ।

ਲਗਭਗ ਅੱਧਾ ਦਰਜਨ ਕਰਮਚਾਰੀ ਸਾਈਕਲਾਂ ਲਏ ਉਥੇ ਖੜੇ ਸਨ । ਜਦੋਂ ਸੁਪਰੀਟੈਂਡੈਂਟ ਨੇ ਸ਼ੇਰ ਦੇ ਬਾਰੇ ਪੁਛਿਆ, ਤਾਂ ਉਸ ਨੂੰ ਉਸ ਥਾਂ ਦੇ ਬਾਰੇ ਦੱਸਿਆ ਗਿਆ । ਸਾਨੂੰ ਵੀ

ਇਹ ਉਤਸੁਕਤਾ ਹੋਈ ਤੇ ਅਸੀਂ ਵੀ ਪੁਛਿਆ ਕਿ ਉਨ੍ਹਾਂ ਨੂੰ ਕਿਸ ਤਰ੍ਹਾਂ ਇਹ ਪਤਾ ਲੱਗਾ ਕਿ ਇਸ ਵੇਲੇ ਸ਼ੇਰ ਠੀਕ ਉਸੇ ਥਾਂ ਤੇ ਹੋ ਸਕਦਾ ਹੈ। ਸਾਨੂੰ ਦੱਸਿਆ ਗਿਆ ਕਿ ਇਹ ਵਾਰਡਰ ਆਪਣੀਆਂ ਸਾਈਕਲਾਂ ਤੇ ਫਿਰਦੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਇਸ ਗਲ ਦੀ ਜਾਣਕਾਰੀ ਰਹਿੰਦੀ ਹੈ ਕਿ ਕਿਹੜਾ ਜਾਨਵਰ ਕਿਸ ਵਕਤ ਕਿਸ ਪਾਸੇ ਵਲ ਜਾਏਗਾ।

ਅਸੀਂ ਪੁਛਿਆ ਕਿ ਸ਼ੇਰ ਇਨ੍ਹਾਂ ਫਿਰਨ ਵਾਲਿਆਂ ਤੇ ਹਮਲਾ ਨਹੀਂ ਕਰਦਾ? ਤਾਂ ਉਨ੍ਹਾਂ ਦੱਸਿਆ ਕਿ ਸ਼ੇਰ ਹਮੇਸ਼ਾਂ ਸ਼ਰੀਫ਼ ਸਮਝਿਆ ਜਾਂਦਾ ਹੈ, ਜਦ ਕਿ ਬਾਘ ਹਮੇਸ਼ਾਂ ਵਿਸ਼ਵਾਸ਼ਘਾਤੀ। ਸ਼ੇਰ ਉਦੋਂ ਹੀ ਹਮਲਾ ਕਰਦਾ ਹੈ, ਜਦੋਂ ਉਸ ਨੂੰ ਕਿਸੇ ਪਾਸਿਉਂ ਕੋਈ ਖ਼ਤਰਾ ਦਿਸੇ ਤੇ ਜਾਂ ਜਦੋਂ ਉਸ ਨੂੰ ਭੁੱਖ ਲੱਗੀ ਹੋਏ। ਪਰ ਬਾਘ ਇਕ ਜਾਨਵਰ ਮਾਰੇਗਾ ਤੇ ਉਸ ਤੋਂ ਬਾਦ ਦੂਜੇ ਨੂੰ ਤਦ ਤਕ ਕੁਝ ਨਹੀਂ ਕਹੇਗਾ, ਜਦ ਤਕ ਉਸ ਨੂੰ ਕੁਝ ਤਾਜ਼ਾ ਖਾਣ ਦੀ ਜ਼ਰੂਰਤ ਨਾ ਹੋਏ। ਸੁਪਰੀਟੈਂਡੈਂਟ ਨੇ ਸਾਨੂੰ ਦੱਸਿਆ ਕਿ ਕੁਝ ਮਿਸਾਲਾਂ ਅਜਿਹੀਆਂ ਹਨ, ਉਹ ਵੀ ਬਹੁਤ ਘੱਟ, ਜਦੋਂ ਕਿ ਸ਼ੇਰ ਨੇ ਵਾਰਡਰਾਂ ਤੇ ਹਮਲਾ ਕੀਤਾ ਹੈ। ਜੇਕਰ ਕਦੇ ਹਮਲਾ ਹੋ ਵੀ ਜਾਏ ਤਾਂ ਐਸੇ ਮੌਕੇ ਤੇ ਆਦਮੀ ਆਪਣੀ ਸਾਈਕਲ ਸੁਟ ਕੇ ਬੜੀ ਆਸਾਨੀ ਨਾਲ ਭੱਜ ਸਕਦਾ ਹੈ ਤੇ ਕਿਸੇ ਸੁਰੱਖਿਅਤ ਥਾਂ ਤੇ ਜਾ ਸਕਦਾ ਹੈ। ਸ਼ੇਰ ਸਾਈਕਲ ਵਿੱਚ ਮਸਤ ਹੋ ਜਾਂਦਾ ਹੈ ਤੇ ਸਵਾਰ ਦਾ ਖ਼ਿਆਲ ਛੱਡ ਦੇਂਦਾ ਹੈ।

ਐਸੇ ਹੀ ਇਕ ਮੌਕੇ ਤੇ ਸ਼ੇਰ ਬੜਾ ਨਾਰਾਜ਼ ਹੋ ਗਿਆ ਤੇ ਉਸ ਨੇ ਤਾਰਾਂ ਦੇ ਟੁਕੜੇ ਟੁਕੜੇ ਕਰ ਕੇ ਫ਼ਰੇਮ ਤੋੜ ਫੋੜ ਦਿੱਤਾ। ਇਕ ਹੋਰ ਮੌਕੇ ਤੇ ਸਿਰਫ਼ ਟਿਊਬ ਨੂੰ ਫਾੜ ਦਿੱਤਾ। ਇਕ ਹੋਰ ਮੌਕੇ ਤੇ ਉਸ ਨੇ ਕੋਈ ਨੁਕਸਾਨ ਨਹੀਂ ਪਹੁੰਚਾਇਆ, ਪਰ ਉਹ ਸਾਰੀ ਰਾਤ ਸਾਈਕਲ ਤੇ ਬੈਠੇ ਬੈਠੇ ਸਵਾਰ ਦੇ ਆਉਣ ਦੀ ਇੰਤਜ਼ਾਰ ਕਰਦਾ ਰਿਹਾ, ਆਖ਼ਰ ਉਸ ਨੂੰ ਦੂਜੇ ਦਿਨ ਸਵੇਰੇ ਨਿਰਾਸ਼ ਵਾਪਸ ਜਾਣਾ ਪਿਆ, ਸ਼ਾਇਦ ਉਸ ਨੂੰ ਭੁੱਖ ਲੱਗ ਆਈ ਸੀ।

ਵਾਰਡਰਾਂ ਨੂੰ ਇਨ੍ਹਾਂ ਸਭ ਚਾਲਾਂ ਦੀ ਟਰੇਨਿੰਗ ਦਿੱਤੀ ਜਾਂਦੀ ਹੈ, ਉਹ ਐਸੀਆਂ ਔਕੜਾਂ ਵਿੱਚੋਂ ਆਸਾਨੀ ਨਾਲ ਬੱਚ ਨਿਕਲਦੇ ਹਨ।



ਸੁਪਰੀਟੈਂਡੈਂਟ ਸਾਨੂੰ ਜਾਨਵਰਾਂ ਦੀਆਂ ਅਲੱਗ ਅਲੱਗ ਕਿਸਮਾਂ ਦਸਦਾ ਹੋਇਆ ਚਲਾ ਜਾ ਰਿਹਾ ਸੀ। ਇਕ ਮੋੜ ਤੇ ਮੁੜਦਿਆਂ ਹੀ ਉਸ ਨੇ ਇਕ ਦਮ ਕਿਹਾ, "ਅਸੀਂ ਇਥੇ ਹਾਂ।" ਸਾਨੂੰ ਬੜੀ ਹੈਰਾਨੀ ਹੋਈ ਤੇ ਅਸੀਂ ਇਸ ਦਾ ਮਤਲਬ ਪੁਛਿਆ। ਅਸੀਂ ਕਦੇ ਸੋਚਿਆ ਵੀ ਨਹੀਂ ਸੀ ਕਿ ਉਸ ਨੇ ਸ਼ੇਰ ਵੇਖ ਲਿਆ ਹੈ। ਸਾਡੀ ਹੈਰਾਨੀ ਦੀ ਉਸ ਵੇਲੇ ਹੱਦ ਨਾ ਰਹੀ, ਜਦੋਂ ਉਹ ਸਾਨੂੰ ਦੋ ਪਲੇ-ਪੋਸੇ ਹੋਏ ਸ਼ੇਰਾਂ ਦੇ ਨੇੜੇ ਜਿਹੜਾ ਆਪਣਾ ਸ਼ਿਕਾਰ ਖਾਣ ਵਿੱਚ ਮਸਤ ਸਨ, ਲੈ ਗਿਆ। ਜਿਉਂ ਹੀ ਕਾਰ ਰੁਕੀ, ਦੋਹਾਂ ਨੇ ਸਿਰ ਚੁਕ ਕੇ ਸਾਡੇ ਵਲ ਵੇਖਿਆ। ਸੁਪਰੀਟੈਂਡੈਂਟ ਨੂੰ ਛੱਡ ਕੇ ਅਸੀਂ ਸਭ ਡਰ ਗਏ, ਪਰ ਛੇਤੀ ਹੀ ਸ਼ੇਰ ਸਾਡਾ ਖ਼ਿਆਲ ਛੱਡ ਕੇ ਆਪਣੇ ਕੰਮ ਵਿੱਚ ਲੱਗ ਗਏ।

ਸੁਪਰੀਟੈਂਡੈਂਟ ਨੇ ਦੱਸਿਆ ਕਿ ਇਹ ਦੋਵੇਂ ਭਰਾ ਹਨ ਤੇ ਉਹ ਕੁਝ ਅਰਸੇ ਤੋਂ ਇਨ੍ਹਾਂ ਨੂੰ ਵੇਖ ਰਿਹਾ ਹੈ। ਜੰਗਲ ਦੇ ਇਨ੍ਹਾਂ ਰਾਜਿਆਂ ਤੇ ਸਾਡੀ

ਕਾਰ ਦੇ ਵਿੱਚ ਨਾ ਦੇ ਬਰਾਬਰ ਫ਼ਾਸਲਾ ਸੀ। ਅਸੀਂ ਉਨ੍ਹਾਂ ਨੂੰ ਬੜਾ ਡਰ ਡਰ ਕੇ ਵੇਖ ਰਹੇ ਸੀ।

ਸੁਪਰੀਟੈਂਡੈਂਟ ਨੂੰ ਉਸ ਵੇਲੇ ਉਥੋਂ ਦੂਰ ਲੈ ਜਾਣ ਲਈ ਕਹਿਣਾ ਵੀ ਬੇਕਾਰ ਸੀ, ਕਿਉਂਕਿ ਇਸ ਨਾਲ ਸਾਡਾ ਬਚਾਓ ਨਿਸ਼ਚਿਤ ਨਹੀਂ ਸੀ। ਜੇ ਸ਼ੇਰ ਚਾਹੁੰਦੇ ਤਾਂ ਕਾਰ ਦੇ ਸ਼ੀਸ਼ੇ ਤੋੜ ਕੇ ਸਾਨੂੰ ਚੀਰ ਫਾੜ ਸਕਦੇ ਸਨ, ਪਰ ਉਨ੍ਹਾਂ ਨੇ ਇਹ ਕਰਨਾ ਠੀਕ ਨਾ ਸਮਝਿਆ, ਸ਼ਾਇਦ ਇਸ ਤੋਂ ਵੀ ਜ਼ਰੂਰੀ ਕੰਮ ਅਜੇ ਉਨ੍ਹਾਂ ਨੇ ਪੂਰਾ ਕਰਨਾ ਸੀ।

ਅਸੀਂ ਇਸ ਨਜ਼ਾਰੇ ਨੂੰ ਵੀਹ ਮਿੰਟ ਤਕ ਵੇਖਦੇ ਰਹੇ। ਇਹ ਦੋਵੇਂ ਭਰਾ ਇੰਨੇ ਸਹਿਯੋਗੀ ਤੇ ਇਕ ਦੂਜੇ ਦੇ ਮਦਦਗਾਰ ਸਨ ਕਿ ਉਨ੍ਹਾਂ ਨੂੰ ਆਪਣੇ ਕੰਮ ਵਿੱਚ ਲੱਗਿਆਂ ਵੇਖ ਕੇ ਖ਼ੁਸ਼ੀ ਹੁੰਦੀ ਸੀ। ਇੰਜ ਲੱਗਦਾ ਸੀ ਜਿਵੇਂ ਦੋ ਡਾਕਟਰ ਕਿਸੇ ਆਪਰੇਸ਼ਨ ਵਿੱਚ ਲੱਗੇ ਹੋਣ। ਪੇਟ ਦੀ ਚਮੜੀ ਖਿੱਚਣ ਲਈ ਇਕ ਨੇ ਆਪਣੇ ਦੰਦਾਂ ਦਾ ਇਸਤੇਮਾਲ ਕੀਤਾ ਤੇ ਦੂਜੇ ਨੇ ਸ਼ਿਕਾਰ ਨੂੰ ਦਬਾ ਕੇ ਰਖਿਆ। ਇਸੇ ਤਰ੍ਹਾਂ ਚਮੜੀ ਖਿੱਚਣ ਦੇ ਬਾਦ ਉਹ ਮਾਸ ਖਾਂਦੇ ਰਹੇ। ਉਨ੍ਹਾਂ ਵਿੱਚ ਕੋਈ ਝਗੜਾ, ਕੋਈ ਮੁਕਾਬਲਾ ਨਹੀਂ ਸੀ। ਦੋ ਮਨੁਖ ਕਦੇ ਵੀ ਇੰਨਾ ਧੀਰਜ ਤੇ ਸਹਿਣਸ਼ੀਲਤਾ ਨਹੀਂ ਵਿਖਾ ਸਕਦੇ।

ਅਚਾਨਕ ਹੀ ਦੋਹਾਂ ਨੇ ਖਾਣਾ ਬੰਦ ਕਰ ਦਿੱਤਾ ਤੇ ਉਤਸੁਕਤਾ ਤੇ ਗੁੱਸੇ ਨਾਲ ਸਾਨੂੰ ਵੇਖਣਾ ਸ਼ੁਰੂ ਕੀਤਾ। ਅਸੀਂ ਕੁਝ ਡਰੇ ਤੇ ਇਹ ਵੀ ਸੋਚ ਰਹੇ ਸੀ ਕਿ ਹੁਣ ਅਗੇ ਕੀ ਹੋਏਗਾ। ਸੁਪਰੀਟੈਂਡੈਂਟ ਨੇ ਸਾਨੂੰ ਤਸੱਲੀ ਦੇਂਦੇ ਹੋਏ ਕਿਹਾ ਕਿ ਸ਼ੇਰਾਂ ਨੇ ਰਖਵਾਲੇ ਨੂੰ ਦੂਰੋਂ ਵੇਖ ਲਿਆ ਹੈ। ਉਹ ਆਦਮੀ ਜਿਉਂ ਹੀ ਉਨ੍ਹਾਂ ਦੀਆਂ ਅੱਖਾਂ ਤੋਂ ਓਹਲੇ ਹੋ ਗਿਆ, ਉਨ੍ਹਾਂ ਨੇ ਫੇਰ ਖਾਣਾ ਸ਼ੁਰੂ ਕਰ ਦਿੱਤਾ।

ਕਾਫ਼ੀ ਦੇਰ ਹੋ ਗਈ ਸੀ, ਇਸ ਲਈ ਅਸੀਂ ਵਾਪਸ ਜਾਣ ਦੀ ਸੋਚ ਰਹੇ ਸਾਂ ਕਿ ਇਕ ਭਰਾ ਉਠਿਆ ਤੇ ਬਾਕੀ ਬਚਿਆ ਹੋਇਆ ਮਾਸ ਇਕੱਠਾ ਕਰ ਕੇ ਇਕ ਝਾੜੀ ਦੇ ਓਹਲੇ ਹੋ ਗਿਆ। ਸਾਡੀ ਹੈਰਾਨੀ ਦੀ ਹੱਦ

ਨਾ ਰਹੀ, ਜਦੋਂ ਅਸੀਂ ਵੇਖਿਆ ਕਿ ਦੂਜਾ ਭਰਾ ਵੀ ਉਠਿਆ ਤੇ ਬਾਕੀ ਬਚਿਆ ਹੋਇਆ ਹਿੱਸਾ ਲੈ ਕੇ ਪਹਿਲੇ ਦੇ ਪਿਛੇ ਹੀ ਚਲਾ ਗਿਆ। ਸੁਪਰੀਟੈਂਡੈਂਟ ਨੇ ਕਾਰ ਝਾੜੀ ਦੇ ਕੋਲ ਲੈ ਜਾ ਕੇ ਉਨ੍ਹਾਂ ਦੇ ਨੇੜੇ ਖੜੀ ਕਰ ਦਿੱਤੀ।

ਅਸਲ ਵਿੱਚ ਇਹ ਇਕ ਅਣੋਖੀ, ਯਾਦਗਾਰ ਤੇ ਉਤੇਜਕ ਘਟਨਾ ਸੀ। ਇਹ ਵਿਸ਼ਵਾਸ਼ ਕਰਨਾ ਵੀ ਮੁਸ਼ਕਲ ਜਿਹਾ ਲਗਦਾ ਹੈ ਕਿ ਅਸੀਂ ਪੰਜੀ ਮਿੰਟ ਤਕ ਸ਼ੇਰਾਂ ਦੇ ਨੇੜੇ ਉਨ੍ਹਾਂ ਨੂੰ ਬਿਨਾ ਕਿਸੇ ਰੁਕਾਵਟ ਦੇ ਖਾਂਦਿਆਂ ਵੇਖ ਕੇ ਮਜ਼ਾ ਲੈ ਸਕਦੇ ਹਾਂ। ਅਸਲ ਵਿੱਚ ਸ਼ੇਰ ਸ਼ਰੀਫ਼ ਹੁੰਦੇ ਹਨ ਤੇ ਆਪਣੀ ਤਾਕਤ ਨੂੰ ਬਿਨਾ ਜ਼ਰੂਰਤ ਵਿਨਾਸ਼ਕਾਰੀ ਕੰਮਾਂ ਵਿੱਚ ਨਹੀਂ ਲਗਾਂਦੇ ਤੇ ਤਦ ਤਕ ਕਿਸੇ ਨੂੰ ਨਹੀਂ ਮਾਰਦੇ, ਜਦ ਤਕ ਉਨ੍ਹਾਂ ਨੂੰ ਉਸ ਦੀ ਜ਼ਰੂਰਤ ਮਹਿਸੂਸ ਨਹੀਂ ਹੁੰਦੀ।

ਇੱਛਾ ਨਾ ਹੁੰਦਿਆਂ ਹੋਇਆਂ ਵੀ ਸਾਨੂੰ ਇਨ੍ਹਾਂ ਰਾਜਿਆਂ ਤੋਂ ਇਜਾਜ਼ਤ ਲੈਣੀ ਪਈ।

## ਅਭਿਆਸ

I. ਦੱਸੋ ਭਲਾ :—

1. ਜੰਗਲ ਵਿੱਚ ਵਾਰਡਰ ਦਾ ਕੀ ਕੰਮ ਹੁੰਦਾ ਹੈ ?
2. ਜੇ ਸ਼ੇਰ ਵਾਰਡਰ ਤੇ ਹਮਲਾ ਕਰ ਦੇਵੇ ਤਾਂ ਉਹ ਆਪਣਾ ਬਚਾਓ ਕਿਸ ਤਰ੍ਹਾਂ ਕਰਦਾ ਹੈ ?
3. ਲੇਖਕ ਨੇ ਸ਼ੇਰਾਂ ਨੂੰ ਕਿਸ ਤਰ੍ਹਾਂ ਵੇਖਿਆ ? ਉਸ ਦਾ ਹਾਲ ਆਪਣੇ ਸ਼ਬਦਾਂ ਵਿੱਚ ਲਿਖੋ।
4. ਸ਼ੇਰ ਖਾਂਦੇ ਖਾਂਦੇ ਅਚਾਨਕ ਕਿਉਂ ਰੁਕ ਗਏ ?
5. ਬਚਿਆ ਹੋਇਆ ਮਾਸ ਉਹ ਕਿੱਥੇ ਲੈ ਗਏ ?

II. ਵਾਕ ਬਣਾਓ :—

ਸੁਹਾਵਣਾ, ਦਰਸ਼ਕ, ਨਿਰਾਸ਼, ਖੂੰਖਾਰ, ਅਨੁਭਵ, ਸ਼ਰੀਫ਼, ਮਿਸਾਲ, ਸੁਰਖਿਅਤ, ਸਹਿਯੋਗੀ, ਧੀਰਜ, ਉਤੇਜਕ, ਵਿਨਾਸ਼ਕਾਰੀ, ਇਜਾਜ਼ਤ।

III. ਖ਼ਾਲੀ ਥਾਂਵਾਂ ਭਰੋ :—

1. ਸ਼ੇਰ ਹਮੇਸ਼ਾਂ.........ਸਮਝਿਆ ਜਾਂਦਾ ਹੈ; ਜਦ ਕਿ ਬਾਘ ਹਮੇਸ਼ਾਂ.........।
2. ਕਦੇ ਹਮਲਾ ਹੋ ਜਾਏ ਤਾਂ ਐਸੇ ਮੌਕੇ ਤੇ ਆਦਮੀ ਆਪਣੀ.........ਸੁਟ ਕੇ ਬੜੀ.........ਨਾਲ ਭੱਜ ਸਕਦਾ ਹੈ।
3. ਸ਼ੇਰ ਸਾਈਕਲ ਵਿੱਚ ਮਸਤ ਹੋ ਜਾਂਦਾ ਹੈ ਤੇ ਸਵਾਰ ਦਾ.........ਭੁਲ ਜਾਂਦਾ ਹੈ।
4. ਵਾਰਡਰਾਂ ਨੂੰ ਇਨ੍ਹਾਂ ਸਭ ਚੀਜ਼ਾਂ ਦੀ.........ਟਰੇਨਿੰਗ ਦਿੱਤੀ ਜਾਂਦੀ ਹੈ।
5. ਇੰਜ ਲਗਦਾ ਸੀ ਜਿਵੇਂ ਦੋ ਡਾਕਟਰ ਕਿਸੇ.........ਵਿੱਚ ਲੱਗੇ ਹਨ।
6. ਉਨ੍ਹਾਂ ਵਿੱਚ ਕੋਈ ਝਗੜਾ ਕੋਈ.........ਨਹੀਂ ਸੀ।
7. ਅਸਲ ਵਿੱਚ ਇਹ ਇਕ........., ਯਾਦਗਾਰ ਤੇ........ ਘਟਨਾ ਸੀ।

IV. ਇਨ੍ਹਾਂ ਮੁਹਾਵਰਿਆਂ ਦੇ ਅਰਥ ਦੱਸ ਕੇ ਵਾਕਾਂ ਵਿੱਚ ਵਰਤੋ :—

ਗੰਗਾ ਨ੍ਹਾਉਣਾ, ਖੁੰਬ ਠੱਪਣੀ, ਕੰਨਾਂ ਵਿੱਚ ਰੂੰ ਦੇਣਾ. ਹੱਥੀਂ ਛਾਂਵਾਂ ਕਰਨੀਆਂ, ਸੋਹਿਲੇ ਗਾਂਉਣਾ, ਇਕ ਮੁੱਠ ਹੋਣਾ. ਸਿਰ ਮੁਨਣਾ।

# ਸਮਾਂ ਬੜਾ ਬਲਵਾਨ

ਸਮਾਂ ਬੜਾ ਬਲਵਾਨ, ਬੇਲੀਆ ।
ਸਮਾਂ ਬੜਾ ਬਲਵਾਨ ।
ਪਿਆਰ ਮੋਹ ਦਿਲ ਜਿਸ ਦੀ ਗੋਦੀ,
ਫੁੱਲ ਵਾਂਗੁਰ ਮੁਸਕਾਨ ।

ਗ਼ਮ ਦੇ ਮਾਰੂਥਲ ਵਿੱਚ ਟੁਰ ਕੇ,
ਜਦ ਜੀਵਨ ਮੁਰਝਾਏ ।
ਔਖੇ ਰਾਹਾਂ ਦੇ ਕੰਢਿਆਂ 'ਚ
ਦਿਲ ਦਾ ਫੁੱਲ ਫਸ ਜਾਏ ।
ਸਮੇਂ ਦੀ ਗੋਦੀ ਅੰਦਰ ਬਣਦੇ
ਜਜ਼ਬੇ ਫੇਰ ਮਹਾਨ ।

ਜ਼ਿੰਦਗੀ ਦੇ ਪਾਣੀ ਵਿੱਚ ਜਦ ਕਿ
ਜ਼ਾਲਮ ਜ਼ਹਿਰ ਮਿਲਾਏ ।
ਬੰਬਾਂ ਤੋਪਾਂ ਸੰਗੀਨਾਂ ਸੰਗ
ਆਪਣੀ ਧੌਂਸ ਜਮਾਏ ।
ਉਸ ਵੇਲੇ ਦਿਲ ਪਲਟਾ ਖਾ ਕੇ
ਹੋ ਜਾਵੇ ਕੁਰਬਾਨ ।

ਮਹਿਲਾਂ ਦੇ ਚੌਗਿਰਦੇ ਅੰਦਰ,
ਪਸਰੀ ਜਾਣ ਹਨ੍ਹੇਰੇ ।
ਕੁੱਲੀਆਂ ਦੇ ਵਿੱਚ ਲਾਲ ਜਨਮਦੇ
ਚੜ੍ਹਦੇ ਨਵੇਂ ਸਵੇਰੇ ।

ਹੈਵਾਨਾਂ ਦੇ ਕਾਰੇ ਤਕ ਕੇ
ਉਠਦੇ ਨੇ ਇਨਸਾਨ ।

ਸਮਾਂ ਬੜਾ ਬਲਵਾਨ ਬੇਲੀਆ
ਸਮਾਂ ਬੜਾ ਬਲਵਾਨ ।
ਪਿਆਰ ਮੋਹੋ ਦਿਲ ਜਿਸ ਦੀ ਗੋਦੀ
ਫੁੱਲ ਵਾਂਗੁਰ ਮੁਸਕਾਨ ।

—ਅਮਰ ਕੋਮਲ

## ਅਭਿਆਸ

I. ਇਨ੍ਹਾਂ ਲਾਈਨਾਂ ਦਾ ਭਾਵ ਲਿਖੋ :—

ਗ਼ਮ ਦੇ ਮਾਰੂਥਲ ਵਿੱਚ ਟੁਰ ਕੇ
...... ...... ...... ......
...... ...... ...... ......
...... ...... ...... ......
...... ...... ...... ......
ਜਜ਼ਬੇ ਫੇਰ ਮਹਾਨ ।

II. ਅਰਥ ਲਿਖੋ :—

ਬਲਵਾਨ, ਸਮਾਂ, ਮੁਸਕਾਨ, ਮਾਰੂਥਲ. ਜਜ਼ਬੇ, ਮਹਾਨ, ਜ਼ਾਲਮ, ਸੰਗੀਨ, ਧੌਂਸ, ਪਲਟਾ, ਕੁਰਬਾਨ, ਪਸਰ, ਕੁੱਲੀ, ਹੈਵਾਨ ।

III. ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।